ਦਾ ਤਰਜਮਾਨ

# ਤਰਕਸ਼ੀਲ

- ਤਰਕਸ਼ੀਲ ਲਹਿਰ ਦਾ ਸਰਵੇਖਣ
- ਬਨਾਰਸ ਤੋਂ ਇੱਕ ਸੰਤ
- ਚਿੱਠੀ ਆਈ ਮੇਰੇ ਢੋਲ ਦੀ
- ਬਾਬੇ ਦਾ ਬੱਕਰਾ
- ਮੜ੍ਹੀ ਪੂਜਾ




ਮਈ-ਜੂਨ 1995

ਕੀਮਤ 5/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਸਾਧਗਿਰੀ ਦਾ ਨੁਸਖਾ

ਜਗਦੇਵ ਮਕਸੂਦੜਾ

ਬਹਿ ਜਾ ਕਿਸੇ ਵੀਰਾਨ ਜਿਹੀ ਥਾਂ ਉੱਤੇ,
ਚੇਲੇ ਰੱਖ ਲੈ ਦੋ ਜਾਂ ਚਾਰ ਮਿੱਤਰਾ।
ਕੁਝ ਦਿਨ ਭੋਰੇ ਦੇ ਵਿੱਚੇ ਹੀ ਦੜ ਵੱਟੀਂ,
ਆਖੀਂ ਚੇਲਿਆਂ ਨੂੰ ਕਰਨ ਪ੍ਰਚਾਰ ਮਿੱਤਰਾ।
ਕਿਸੇ ਨੂੰ ਪੁੱਤ ਦੇਈਂ ਕਿਸੇ ਨੂੰ ਦੁੱਧ ਦੇਈਂ,
ਚੰਗਿਆਂ ਭਲਿਆਂ ਨੂੰ ਕਰੀਂ ਬੀਮਾਰ ਮਿੱਤਰਾ।
ਦੋਹੀਂ ਹੱਥੀਂ ਤੂੰ ਮਾਇਆ ਦੇ ਛਕੀਂ ਗੱਫੇ,
ਡੇਰੇ ਚਿਪਸ ਲਾਈਂ ਰੱਖੀਂ ਕਾਰ ਮਿੱਤਰਾ।
ਦੀਵਾਨ ਇੱਥੇ, ਉਥੇ ਜਲਧਾਰਾ, ਕਿਤੇ ਕਥਾ ਚਾਲੂ,
ਲਾਈ ਲੱਗਾਂ ਦੀ ਲੱਗੂ ਭਰਮਾਰ ਮਿੱਤਰਾ।
ਰੇੜ੍ਹਾ ਰੁੜ੍ਹੇ ਤਾਂ ਕੋਈ ਨਹੀਂ ਰੋਕ ਸਕਦਾ,
ਲੁੱਟ ਮਚਾਈਂ, ਤੂੰ ਸ਼ਰੇ ਬਾਜ਼ਾਰਾ ਮਿੱਤਰਾ।
ਨਾਲ ਲੀਡਰਾਂ ਅਫਸਰਾਂ ਦੇ ਮੇਲ ਰੱਖੀਂ,
ਗਰੀਬ ਗੁਰਬਿਆਂ ਨੂੰ ਦੇਈਂ ਦੁਰਕਾਰ ਮਿੱਤਰਾ।
ਧੰਦੇ ਨਾਲ ਉਹਨਾਂ 'ਤੇ ਵੀ ਅੱਖ ਰੱਖੀਂ,
ਜਿਹੜੇ ਖਾਣਗੇ ਤੇਰੇ ਨਾਲ ਖਾਰ ਮਿੱਤਰਾ।
ਜਿੰਨਾ ਚਿਰ ਬਣਨ ਬੁੱਧੂ ਬਣਾਈਂ ਚੱਲੀਂ,
ਭਾਂਡਾ ਫੁੱਟੇ ਤਾਂ ਹੋਈਂ ਫਰਾਰ ਮਿੱਤਰਾ।

**– ਅਹਿਮ ਸੂਚਨਾ –**

ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਸਰਕਾਰ ਦੀ ਧਾਰਮਿਕ ਜਨੂੰਨੀਆਂ ਅੱਗੇ ਗੋਡੇ ਟੇਕ ਕੇ ਮੀਟ ਪਲਾਂਟ ਬੰਦ ਕਰਨ ਦੀ ਨੀਤੀ ਦਾ ਵਿਰੋਧ ਕਰਨ ਲਈ 3 ਮਈ 1995 ਨੂੰ 11 ਵਜੇ ਚੰਡੀਗੜ੍ਹ ਦੇ 17 ਸੈਕਟਰ ਦੇ ਪਲਾਜ਼ਾ ਏਰੀਏ ਵਿੱਚ (ਫੁਆਰੇ ਨੇੜੇ ) ਇੱਕ ਰੈਲੀ ਅਤੇ ਮੁਜਾਹਰਾ ਕੀਤਾ ਜਾ ਰਿਹਾ ਹੈ। ਸਮੂਹ ਅਗਾਂਹਵਧੂ ਲੋਕਾਂ ਅਤੇ ਜਥੇਬੰਦੀਆਂ ਨੂੰ ਇਸ ਵਿੱਚ ਸ਼ਾਮਲ ਹੋਣ ਦੀ ਅਪੀਲ ਕੀਤੀ ਜਾਂਦੀ ਹੈ।



**ਤਰਕਸ਼ੀਲ**

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ .
ਫੋਨ ਨੰ : 01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

ਪ੍ਰਬੰਧਕ :
ਦਲਬੀਰ ਸਿੰਘ
VPO, ਕਟਾਣੀ ਕਲਾਂ
ਲੁਧਿਆਣਾ – 141113
ਫੋਨ : 0161-835268

ਰਚਨਾਵਾਂ ਭੇਜਣ ਲਈ ਪਤਾ :
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ–148101

ਚੰਦੇ ਭੇਜਣ ਲਈ ਪਤਾ
ਅਵਤਾਰ ਗੋਂਦਾਰਾ ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਈਫ : 250 ਰੁਪਏ
ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਤਰਕਸ਼ੀਲ ਕੰਪਿਊਟਰਜ਼ ਕੋਟਕਪੂਰਾ ਤੋਂ ਕੰਪੋਜ਼ ਕਰਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ :) ਵਾਸਤੇ ਪ੍ਰਕਾਸ਼ਿਤ ਕੀਤਾ।

*ਸੰਪਾਦਕੀ*

## ਇੱਕ ਗੋਡੇ ਟੇਕੂ ਰਾਜਨੀਤੀ

ਭਾਰਤ ਦੇ ਦੂਸਰੇ ਸੂਬਿਆਂ ਵਿੱਚ ਅਨੇਕਾਂ ਮੀਟ ਪਲਾਂਟ ਚੱਲ ਰਹੇ ਹਨ ਜਿਹਨਾਂ ਦਾ ਉਥੋਂ ਦੀ ਆਰਥਿਕਤਾ ਲਈ ਅਹਿਮ ਸਥਾਨ ਹੈ। ਬੇਕਾਰ ਅਤੇ ਅਵਾਰਾ ਪਸ਼ੂਆਂ ਦਾ ਮੀਟ ਬਰਾਮਦ ਕਰਕੇ ਕਾਫੀ ਬਦੇਸ਼ੀ ਧਨ ਕਮਾਇਆ ਜਾਂਦਾ ਹੈ। ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਹੈ ਜਿੱਥੇ ਪਸ਼ੂ ਪਾਲਣਾ, ਮੁਰਗੀਖਾਨੇ, ਸੂਰ ਪਾਲਣਾ, ਮੱਛੀ ਫਾਰਮ ਆਦਿ ਖੇਤੀ ਨਾਲ ਜੁੜੇ ਅਹਿਮ ਧੰਦੇ ਹਨ ਜਿਹੜੇ ਕਿਸਾਨੀ ਲਈ ਲਾਹੇਵੰਦ ਹਨ। ਅਜਿਹੇ ਸੂਬੇ ਵਿੱਚ ਮੀਟ ਪਲਾਂਟ, ਉਹ ਵੀ ਆਧੁਨਿਕ ਕਿਸਮ ਦਾ ਜਿਸ ਰਾਹੀ ਕਿਤੇ ਕੋਈ ਸੜਾਂਦ ਜਾਂ ਬਿਮਾਰੀ ਫੈਲਣ ਦੇ ਖਤਰੇ ਵੀ ਨਹੀਂ ਹਨ ,ਦਾ ਲੱਗਣਾ ਕਿਸਾਨਾਂ ਲਈ ਵਰਦਾਨ ਹੈ। ਕਿਸਾਨ ਦੇ ਬੇਕਾਰ ਪਸ਼ੂਆਂ ਦਾ ਹੁਣ ਮੁੱਲ ਪੈਣਾ ਸ਼ੁਰੂ ਹੋਇਆ ਸੀ। ਇਸਤੋਂ ਪਹਿਲਾਂ ਉਹਨਾਂ ਨੂੰ ਇਹ ਬੇਕਾਰ ਪਸ਼ੂ ਆਪਣੀ ਆਰਥਿਕਤਾ ਉੱਪਰ ਪੈਂਦੇ ਬੋਝ ਕਾਰਨ ਗਲੀਆਂ ਬਜ਼ਾਰਾਂ ਵਿੱਚ ਰੱਸੇ ਲਾਹ ਕੇ ਛੱਡਣੇ ਪੈਂਦੇ ਸੀ। ਇਹੋ ਬੇਕਾਰ ਪਸ਼ੂ ਸੜਕਾਂ ਉੱਪਰ ਹਜ਼ਾਰਾਂ ਮਨੁੱਖੀ ਜਾਨਾਂ ਦਾ ਖੌਅ ਬਣ ਜਾਂਦੇ ਸਨ। ਫਿਰ ਅੱਜ ਜਦੋਂ ਆਵਾਜਾਈ ਦੇ ਸਾਧਨਾਂ ਦੀ ਪ੍ਰਫੁਲਤਾ ਕਾਰਨ ਅਤੇ ਵਧੇਰੇ ਸਨਅਤੀਕਰਣ ਕਾਰਨ ਸੜਕਾਂ ਉਪਰ ਪਹਿਲਾਂ ਹੀ ਬਹੁਤ ਭੀੜ ਹੈ ਅਤੇ ਹਾਦਸੇ ਦਰ ਹਾਦਸਾ ਵਾਪਰਦਾ ਹੈ ਤਾਂ ਅਵਾਰਾ ਜਾਨਵਰਾਂ ਨੂੰ ਅਜਿਹੇ ਪਲਾਂਟਾਂ ਵਿਚ ਖਪਤ ਕਰਨ ਦੀ ਅਹਿਮੀਅਤ ਹੋਰ ਵੀ ਵਧ ਜਾਂਦੀ ਹੈ।

ਭਾਰਤੀ ਲੋਕਤੰਤਰ ਦਾ ਇਹ ਦੁਖਾਂਤ ਹੀ ਸਮਝੋ ਕਿ ਇਥੋਂ ਦੇ ਮੌਕਾ–ਪ੍ਰਸਤ ਸਿਆਸਤਦਾਨ ਸੱਤ੍ਹਾ ਵਿਚ ਆਉਣ ਲਈ ਲੋਕਾਂ ਦੇ ਜਜ਼ਬਾਤ ਭੜਕਾ ਕੇ ਆਪਣੀ ਵੋਟ ਬੈਂਕ ਤਿਆਰ ਕਰਨ ਲਈ ਹਰ ਪੁੱਠਾ ਸਿੱਧਾ ਹਰਬਾ ਵਰਤਣ ਤੋਂ ਨਹੀਂ ਝਿਜਕਦੇ। ਲੋਕਾਂ ਦੇ ਧਾਰਮਿਕ ਜਜ਼ਬਾਤਾਂ ਦਾ ਖੂਬ ਲਾਹਾ ਲਿਆ ਜਾਂਦਾ ਹੈ। ਜਦ ਇਹਨਾਂ ਸਿਆਸਤਦਾਨਾਂ ਨੂੰ ਮਨੁੱਖੀ ਜਾਨਾਂ ਦੀ ਪ੍ਰਵਾਹ ਨਹੀਂ ,ਜੋ ਮੰਦਰਾਂ ਮਸਜਿਦਾਂ ਦੇ ਨਾਮ ਤੇ ਸੱਥਰ ਵਿਛਾਉਣ ਤੋਂ ਨਹੀਂ ਝਿਜਕਦੇ, ਫਿਰ ਇਹਨਾਂ ਨੂੰ ਪਸ਼ੂਆਂ ਲਈ ਹਮਦਰਦੀ ਕਿਥੋਂ ਆ ਗਈ ? ਸਾਰੇ ਦੇਸ਼ ਵਿਚ ਹੀ ਮੀਟ ਪਲਾਂਟ ਲੱਗੇ ਹੋਏ ਹਨ ,ਫਿਰ ਇਹ ਪੰਜਾਬ ਤੇ ਹੀ ਕਿਉਂ ਤਿਲਮਿਲਾਉਣ ਦਾ ਪਾਖੰਡ ਕਰ ਰਹੇ ਹਨ? ਲੋਕਾਂ ਨੂੰ ਚਾਹੀਦਾ ਹੈ ਕਿ ਇਹਨਾਂ ਦੀਆਂ ਚਾਲਾਂ ਨੂੰ ਸਮਝਦਿਆਂ ਇਹਨਾਂ ਨੂੰ ਮੂੰਹ ਨਾ ਲਾਉਣ।

ਪੰਜਾਬ ਸਰਕਾਰ ਵੱਲੋਂ ਇਹ ਪਲਾਂਟ ਬੰਦ ਕਰਨ ਦਾ ਫੈਸਲਾ ਕੇਵਲ ਧਾਰਮਿਕ ਜਨੂੰਨੀਆਂ ਅੱਗੇ ਵੋਟਾਂ ਖਾਤਰ ਗੋਡੇ ਟੇਕੂ ਫੈਸਲਾ ਹੈ। ਇਵੇਂ ਹੀ ਪਹਿਲਾਂ ਕੇਂਦਰ ਸਰਕਾਰ ਨੇ ਸ਼ਾਹਬਾਨੋ ਕੇਸ ਵਿਚ ਸਾਰੀਆਂ ਮਸਲਮਾਨ ਔਰਤਾਂ ਦੇ ਹਿਤਾਂ ਅਤੇ ਉਦਾਰਵਾਦੀ ਮੁਸਲਮਾਨਾਂ ਨੂੰ ਅਣਗੌਲਿਆਂ ਕਰਕੇ ਮੂਲਵਾਦੀਆਂ ਅੱਗੇ ਝੁਕ ਕੇ ਫੈਸਲਾ ਲਿਆ ਸੀ। ਇਹ ਫੈਸਲਾ ਲੋਕ ਹਿਤਾਂ ਦੇ ਵਿਰੁੱਧ ਹੈ, ਵਿਸ਼ੇਸ ਤੌਰ ਤੇ ਕਿਸਾਨ ਵਿਰੋਧੀ ਹੈ। ਸਰਕਾਰ ਆਪਣੇ ਫੈਸਲੇ ਨੂੰ ਮੁੜ ਵਿਚਾਰੇ ਅਤੇ ਇਹਨਾਂ ਜਨੂੰਨੀਆਂ ਦਾ ਕਰੜਾ ਜਵਾਬ ਦੇਵੇ। ਕਿਸਾਨ ਪੱਖੀ ਕਹਾਉਂਦੀਆਂ ਦੂਸਰੀਆਂ ਪਾਰਟੀਆਂ ਅਤੇ ਯੂਨੀਅਨਾਂ ਵਲੋਂ ਵੀ ਇਸ ਬਾਰੇ ਡਟਵੀਂ ਆਵਾਜ ਉਠਾਉਣ ਦੀ ਲੋੜ ਹੈ ਜਿਸਤੋਂ ਉਹ ਖੁੰਝੀਆਂ ਰਹੀਆਂ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਫੈਸਲੇ ਲੈਂਦਿਆਂ ਉਹ ਲੋਕ ਹਿਤਾਂ ਨੂੰ ਧਿਆਨ ਵਿਚ ਰੱਖੇ ਨਾਕਿ ਵੋਟਾਂ ਖਾਤਰ ਕਿਸੇ ਧਾਰਮਿਕ ਪਾਖੰਡ ਅੱਗੇ ਗੋਡੇ ਟੇਕੇ।

# ਬਨਾਰਸ ਤੋਂ ਇੱਕ ਸੰਤ

ਦੀਵਾਨ ਜਰਮਨੀ ਦਾਸ

ਜਦੋਂ ਦਿਲ ਦੀ ਬੀਮਾਰੀ ਨਾਲ ਪਟਿਆਲਾ ਨਰੇਸ਼ ਮਹਾਰਾਜਾ ਭੁਪਿੰਦਰ ਸਿੰਘ ਲੱਗਭਗ ਮੌਤ ਦੇ ਮੂੰਹ ਵਿੱਚ ਸੀ ਤਾਂ ਹਿਮਾਲੀਆ ਦੇ ਇੱਕ ਪਵਿੱਤਰ ਅਸਥਾਨ ਰਿਸ਼ੀਕੇਸ਼ ਤੋਂ ਇੱਕ ਨੰਗਾ ਫਕੀਰ ਮੋਤੀ ਮਹਿਲ ਵਿੱਚ ਆਇਆ। ਉਹ ਬਿਨਾਂ ਬੁਲਾਇਆਂ ਮਹਾਰਾਜੇ ਦੇ ਬਿਸਤਰੇ ਉਤੇ ਬੈਠ ਗਿਆ ਅਤੇ ਉਸਦੇ ਕੰਨ ਵਿੱਚ ਕੁਝ ਫੁਸਫੁਸਾਇਆ ਜੋ ਆਸ ਪਾਸ ਖਲੋਤੇ ਕਿਸੇ ਨੂੰ ਵੀ ਨਹੀਂ ਸੁਣਿਆ। ਉਸ ਪਿੱਛੋਂ ਉਹ ਮਹਿਲ ਤੋਂ ਬਾਹਰ ਹੋ ਗਿਆ ਤੇ ਅਲੋਪ ਹੋ ਗਿਆ।

ਮਹਾਰਾਜੇ ਨੇ ਤੁਰੰਤ ਮੈਨੂੰ ਅਤੇ ਸ਼ਾਹੀ ਡਾਕਟਰ ਪੰਡਤ ਰਾਮ ਪ੍ਰਸਾਦ ਨੂੰ ਬੁਲਾਇਆ ਤੇ ਸਾਨੂੰ ਇਹ ਭੇਤ ਦੱਸਿਆ ਕਿ ਰਿਸ਼ੀਕੇਸ਼ ਤੋਂ ਆਏ ਫਕੀਰ ਨੇ ਉਸਨੂੰ ਦੱਸਿਆ ਹੈ ਕਿ ਜੇ ਉਹ ਬਨਾਰਸ ਦੇ ਇੱਕ ਮਹਾਨ ਮਹਾਤਮਾ ਦਾ ਆਸ਼ੀਰਵਾਦ ਪ੍ਰਾਪਤ ਕਰ ਲਵੇ ਤਾ ਉਹ ਤੰਦਰੁਸਤ ਹੋ ਸਕਦਾ ਹੈ।

ਮਹਾਰਾਜੇ ਨੇ ਬਨਾਰਸ ਤੋਂ ਸੰਤ ਨੂੰ ਲੱਭ ਕੇ ਲਿਆਉਣ ਖਾਤਰ ਮੇਰੀ (ਲੇਖਕ) ਚੇਅਰਮੈਨਸ਼ਿੱਪ ਹੇਠ ਡਾਕਟਰ ਪੰਡਤ ਰਾਮ ਪ੍ਰਸਾਦ, ਸ੍ਰੀ ਅਰਜਨ ਪ੍ਰਸਾਦ ਬਾਂਸਲ ਅਤੇ ਕਰਨਲ ਨਰਾਇਣ ਸਿੰਘ ਦੀ ਕਮੇਟੀ ਬਣਾਕੇ ਕਾਫੀ ਸਾਰਾ ਧਨ ਦੇ ਕੇ ਬਨਾਰਸ ਭੇਜੀ।

ਬਨਾਰਸ ਪਹੁੰਚ ਕੇ ਅਸੀਂ ਸਾਰੇ ਪ੍ਰਸਿੱਧ ਸਾਧੂ ਸੰਤਾਂ ਨਾਲ ਗੱਲ ਬਾਤ ਕੀਤੀ ਪਰ ਅਸਲ ਸੰਤ ਦੀ ਕੋਈ ਉਘ ਸੁੱਘ ਨਾ ਮਿਲੀ। ਇੱਕ ਦਿਨ ਇੱਕ ਦੁਮੰਜਲੇ ਮਕਾਨ ਉਤੇ ਅਸੀਂ ਪਹੁੰਚੇ ਜਿੱਥੇ ਇੱਕ ਬੇਹੱਦ ਮੋਟਾ ਆਦਮੀ ਫਰਸ਼ ਉਤੇ ਨੰਗਾ ਲਿਟਿਆ ਪਿਆ ਸੀ।

ਰਾਜਵੈਦ ਅਤੇ ਮੈਨੂੰ ਵੇਖ ਕੇ ਉਹ ਇੱਕ ਦਮ ਚੀਕਿਆ, "ਮੈਂ ਤੁਹਾਡੇ ਮਹਾਰਾਜੇ ਨੂੰ ਬਚਾ ਸਕਦਾ ਹਾਂ, ਮੈਨੂੰ ਪਤਾ ਹੈ ਤੁਸੀਂ ਕਿਥੋਂ ਆਏ ਹੋ"

ਅਸੀਂ ਸ਼ਰਧਾ ਨਾਲ ਉਸਦੇ ਚਰਨਾ ਤੇ ਢਹਿ ਪਏ, ਆਪਣੇ ਵੱਡੇ ਢਿੱਡ ਨੂੰ ,ਜੋ ਕਿ ਫਟਬਾਲ ਵਾਂਗ ਗੋਲ ਸੀ, ਉਸਨੇ ਵਿਸ਼ੇਸ ਤੌਰ ਤੇ ਫਲਾ ਲਿਆ। ਫੇਰ ਉਸਨੇ ਕੋਲ ਪਈਆਂ ਤਲਵਾਰਾਂ ਆਪਣੇ ਢਿੱਡ ਵਿਚ ਘਸੋਣ ਲਈ ਕਿਹਾ ਤਾਂ ਕਿ ਅਸੀਂ ਦੇਖ ਸਕੀਏ ਕਿ ਐਨੇ ਤੇਜ ਹਥਿਆਰ ਵੀ ਉਸਦਾ ਕੁਝ ਨਹੀਂ ਵਿਗਾੜ ਸਕਦੇ। ਉਸਨੇ ਸਾਨੂੰ ਇਹ ਵੀ ਦੱਸਿਆ ਕਿ ਉਹ ਹਿਮਾਲਾ ਪਰਬਤ ਵੱਲ ਉੱਠ ਜਾਵੇਗਾ ਅਤੇ ਗੁਰੂ ਗੋਰਖ ਨਾਥ ਨੂੰ ਮਿਲ ਕੇ ਮਹਾਰਾਜੇ ਦੀ ਸਿਹਤਯਾਬੀ ਲਈ ਸੰਦੇਸ਼ ਲੈ ਕੇ ਆਵੇਗਾ।

ਜਦ ਸਪੈਸ਼ਲ ਗੱਡੀ ਸੰਤ ਸਮੇਤ ਸਾਨੂੰ ਸਾਰਿਆਂ ਨੂੰ ਲੈ ਕੇ ਪਟਿਆਲੇ ਪੁੱਜੀ ਤਾਂ ਪ੍ਰਧਾਨ ਮੰਤਰੀ, ਦੂਜੇ ਮੰਤਰੀਆਂ ਸਮੇਤ ਯੁਵਰਾਜ (ਯਾਦਵਿੰਦਰ) ਅਤੇ ਸ਼ਾਹੀ ਖਾਨਦਾਨ ਦੇ ਹੋਰ ਜੀਆਂ ਨੇ ਸੁਆਗਤ ਕੀਤਾ। ਗਾਰਡ ਆਫ ਆਨਰ ਪੇਸ਼ ਕਰਨ ਪਿੱਛੋਂ ਸੰਤ ਨੂੰ ਰਾਇਲ ਰਾਇਸ ਕਾਰ ਵਿੱਚ ਬਿਠਾ ਕੇ ਸਿੱਧਾ ਮਹਿਲ ਲਿਜਾਇਆ ਗਿਆ। ਆਖਰ ਉਸਨੇ ਰੇਸ ਕੋਰਸ ਨੇੜੇ ਇੱਕ ਦੋਮੰਜਲਾ ਮਕਾਨ ਠਹਿਰਣ ਲਈ ਪਸੰਦ ਕੀਤਾ।

ਸੰਤ ਨੇ ਮਹਾਰਾਜੇ ਨੂੰ ਸ਼ਾਮ ਦੇ ਛੇ ਵਜੇ ਓਥੇ ਆਉਣ ਲਈ ਕਿਹਾ। ਸਰਦੀਆਂ ਦੇ ਦਿਨ ਸਨ, ਸੂਰਜ ਛੇ ਵਜੇ ਤੋਂ ਪਹਿਲਾਂ ਛਿਪ ਜਾਂਦਾ ਸੀ। ਸੰਤ ਨੇ ਰੌਸ਼ਨੀ ਦਾ ਪ੍ਰਬੰਧ ਕਰਨਾ ਸਵੀਕਾਰ ਨਾ ਕਰਕੇ ਸਿਰਫ ਤੇਲ ਦਾ ਦੀਵਾ ਬਾਲਣਾ ਪਸੰਦ ਕੀਤਾ।

ਮੈਂ ਵੱਡੀ ਗਿਣਤੀ ਵਿੱਚ ਮੋਟਰਕਾਰਾਂ ਦਾ ਪ੍ਰਬੰਧ ਕੀਤਾ ਜਿੰਨਾਂ ਵਿੱਚ ਬੈਠਕੇ ਮਹਾਰਾਜਾ ਅਤੇ ਚਾਲੀ ਦੇ ਕਰੀਬ ਮੁੱਖ ਮਹਾਰਾਣੀਆਂ ਸੰਤਾਂ ਲਈ ਨਗਦੀ ਅਤੇ ਜੇਵਰਾਤ ਆਦਿ ਦੇ ਰੂਪ ਵਿੱਚ ਨਜ਼ਰਾਨੇ ਲੈ ਕੇ ਗਏ। ਮਹਾਰਾਣੀਆਂ ਆਪਣੇ ਆਪਣੇ ਅਹੁਦੇ ਮੁਤਾਬਕ 500 ਰੁ: ਤੋਂ 1000 ਤੱਕ ਭੇਟਾ ਲੈ ਕੇ ਗਈਆਂ ਜਦ ਕਿ ਮਹਾਰਾਜੇ ਨੇ ਪ੍ਰੀਵੀ ਪਰਸ ਅਫਸਰ ਨੂੰ ਆਪਣੇ ਵਲੋਂ ਸੰਤਾਂ ਨੂੰ ਭੇਟਾ ਕਰਨ ਲਈ 1, 21,000 ਰੁਪਏ ਲਿਜਾਣ ਲਈ ਕਿਹਾ।

ਮਹਾਰਾਜੇ ਨਾਲ ਕੁਝ ਮਿੰਟਾਂ ਦੀ ਗੱਲ ਬਾਤ ਪਿੱਛੋਂ ਸੰਤਾਂ ਨੇ ਸਭਨਾਂ ਨੂੰ ਕਿਹਾ ਕਿ ਉਹ ਹਾਲ ਤੋਂ ਬਾਹਰ ਚੌਂਤਰੇ ਵਿੱਚ ਚਲੇ ਜਾਣ। ਉਹ ਆਪਣਾ ਚਿਹਰਾ ਪਗੜੀ ਨਾਲ ਢਕ ਕੇ ਕਮਰੇ ਵਿੱਚ ਇਕੱਲਾ ਚੀਤੇ ਦੀ ਖੱਲ ਓਤੇ ਆਪਣਾ ਆਸਣ ਲਾ ਕੇ ਬੈਠ ਗਿਆ। ਕਮਰੇ ਦੇ ਚਾਰੇ ਖੂੰਜਿਆ ਵਿੱਚ ਮਿੱਟੀ ਦੇ ਤੇਲ ਦੇ ਦੀਵੇ ਜਲ ਰਹੇ ਸਨ। ਕੁਝ ਮਿੰਟਾਂ ਪਿਛੋਂ ਸੰਤ ਦੀਆ ਨਾਸਾਂ ਵਿੱਚੋਂ ਭਿਆਨਕ ਆਵਾਜ਼ ਸੁਣਾਈ ਦਿੱਤੀ ਹਵਾਈ ਜਹਾਜ਼ ਵਾਂਗ। ਸੰਤ ਦੇ ਬਾਹਰ ਬੈਠੇ ਚੇਲਿਆਂ ਨੇ ਦੱਸਿਆ ਕਿ ਗੁਰੂ ਜੀ ਹੁਣ ਕਠਨ ਤਪੱਸਿਆ ਮਗਰੋਂ ਹਿਮਾਲਾ ਉਪਰ ਜਾ ਰਹੇ ਹਨ।

ਸੰਤ ਚੀਤੇ ਦੀ ਖੱਲ ਸਮੇਤ ਫਰਸ਼ ਤੋਂ ਲਗਭਗ ਇੱਕ ਗਜ਼ ਉਪਰ ਉਠਿਆ। ਮਹਾਰਾਜਾ ਅਤੇ ਹੋਰ ਸਾਰੇ ਲੋਕ ਉਤੇਜਨਾ ਨਾਲ ਦੇਖਣ ਲੱਗੇ। ਫੇਰ ਭਿੰਨ ਭਿੰਨ ਪ੍ਰਕਾਰ ਦੀਆਂ ਆਵਾਜ਼ਾਂ ਸੁਣਾਈ ਦੇਣ ਲੱਗੀਆਂ ਕਦੇ ਕਿਸੇ ਕੁੱਤੇ ਦੇ ਭੌਂਕਣ ਦੀ, ਕਦੇ ਸ਼ੇਰ ਦੀ ਗਰਜ ਦੀ, ਕਦੇ ਸਮੁੰਦਰੀ ਲਹਿਰਾਂ ਦੀ ਸ਼ਾਂ ਸ਼ਾਂ ਤੇ ਕਦੇ ਜੁਆਲਾ-ਮੁਖੀ ਫਟਣ ਦੀ।

ਵੀਹ ਮਿੰਟਾਂ ਬਾਦ ਸੰਤ ਦਿਸਣੋਂ ਹਟ ਗਿਆ। ਉਹ ਉਪਰ



ਛੱਤ ਵੱਲ ਉੱਠ ਗਿਆ, ਆਵਾਜ਼ਾਂ ਆਈਆਂ- "ਹੇ ਸੱਚੇ ਪਾਤਸ਼ਾਹ, ਜਹਾਨ ਦੇ ਮਾਲਕ ਮਹਾਰਾਜੇ ਲਈ ਆਪਦਾ ਅਸ਼ੀਰਵਾਦ ਲੈਣ ਅਇਆ ਹਾਂ ਜੋ ਬੰਦਾ ਪਰਵਰ ਹੈ ਤੇ ਰੱਬ ਦੇ ਬੰਦਿਆਂ ਦਾ ਰਖਵਾਲਾ ਹੈ।"

"ਹੂੰ, ਤੇਰੀ ਇੱਛਾ ਪੂਰੀ ਹੋਵੇਗੀ ਵਾਪਸ ਜਾਓ ਅਤੇ ਮਹਾਰਾਜੇ ਨੂੰ ਦੱਸੋ ਕਿ ਉਹ ਤੰਦਰੁਸਤ ਹੋ ਜਾਵੇਗਾ।"

ਫੇਰ ਸੰਤ ਹੌਲੀ ਹੌਲੀ ਜਮੀਨ ਵੱਲ ਆਉਂਦਾ ਦਿਸਿਆ। ਮਹਾਰਾਜੇ ਨੇ ਅੰਦਰ ਆਕੇ ਸੰਤ ਦੀ ਚਰਨਬੋਸੀ ਕੀਤੀ। ਇਸ ਪਿਛੋਂ ਮਹਾਰਾਜਾ ਸਾਰੇ ਅਮਲੇ ਫੈਲੇ ਸਮੇਤ ਮਹਿਲ ਵੱਲ ਚਲਾ ਗਿਆ।

ਰਾਜ ਵੈਦ ਅਤੇ ਮੈਨੂੰ ਸਾਡੀ ਸ਼ਲਾਘਾ ਯੋਗ ਸੇਵਾ ਬਦਲੇ ਜਮੀਨਾਂ ਅਤੇ ਘਰ ਦਿੱਤੇ ਗਏ।

ਕੁਝ ਚਿਰ ਪਿਛੋਂ ਖੁਫੀਆ ਵਿਭਾਗ ਦੇ ਅੰਗਰੇਜ਼ ਇੰਸਪੈਕਟਰ ਜਰਨਲ ਦੀ ਇੱਕ ਨੋਟ ਬੁੱਕ ਤੋਂ ਕੁਝ ਭੇਦ ਪਤਾ ਲੱਗੇ ਕਿਉਂਕਿ ਉਹ ਸੰਤ ਦੀਆਂ ਕਾਰਵਾਈਆਂ ਨੂੰ ਕਮਰੇ ਦੇ ਇੱਕ ਪਾਸੇ ਗੁਸਲਖਾਨਾ ਨੁਮਾ ਛੋਟੇ ਕਮਰੇ ਵਿੱਚ ਲੁਕ ਕੇ ਦੇਖਦਾ ਰਿਹਾ ਸੀ।

ਸੰਤ ਕੋਲ ਕਿਸੇ ਮੁਰਦਾ ਸਰੀਰ ਦੇ ਦੋ ਜੋੜੇ ਹੱਥ ਅਤੇ ਬਾਹਵਾਂ ਤੇ ਪੱਗ ਬੱਧੀ ਵਾਲਾ ਨਕਲੀ ਡਰਨਾ ਚਾਦਰ ਨਾਲ ਜੋੜਿਆ ਹੋਇਆ ਸੀ। ਦੋਵੇਂ ਬਾਹਵਾਂ ਕੱਪੜੇ ਵਿੱਚੋਂ ਬਾਹਰ ਨਿਕਲੀਆਂ ਹੋਈਆਂ ਸਨ। ਅਸਲ ਵਿੱਚ ਮੁਰਦਾ ਹੱਥ, ਬਾਹਵਾਂ ਸਿਰ ਅਤੇ ਪੱਗ ਬੱਧੀ ਵਾਲਾ ਡਰਨਾ ਬਿਲਕੁਲ ਸੰਤ ਵਰਗਾ ਸੀ। ਸੰਤ ਕੁਝ ਵਿਸ਼ੇਸ਼ ਆਵਾਜ਼ਾਂ ਕੱਢ ਕੇ ਹਨੇਰੇ ਦੀ ਓਟ ਵਿੱਚ ਦੂਜੇ ਕਮਰੇ ਵਿੱਚ ਚਲਾ ਗਿਆ ਅਤੇ ਉਪਰ ਲਟਕ ਰਹਿਆ ਨਕਲੀ ਡਰਨਾ ਵਿਸ਼ੇਸ਼ ਮਕਾਨਕੀ ਢੰਗ ਨਾਲ ਹੇਠਾਂ ਭੇਜ ਦਿੱਤਾ ਗਿਆ।

ਏਸੇ ਦੌਰਾਨ ਇੱਕ ਪੁਲੀ ਦਾ ਪ੍ਰਬੰਧ ਕੀਤਾ ਗਿਆ ਸੀ ਜਿਸਦਾ ਉਸਦੇ ਚੇਲਿਆਂ ਤੋਂ ਬਿਨਾਂ ਕਿਸੇ ਨੂੰ ਪਤਾ ਨਹੀਂ ਸੀ। ਡਰਨਾ ਜੋ ਕਿ ਸੰਤ ਆਪ ਲਗਦਾ ਸੀ ਧਰਤੀ ਤੋਂ ਛੱਤ ਵੱਲ ਅਛੋਪਲੇ ਹੀ ਚੱਕ ਲਿਆ ਗਿਆ ਤੇ ਇੰਜ ਬਿਲਕੁਲ ਦਿਸਣੋਂ ਹਟ ਗਿਆ। ਉਹੋ ਤਰੀਕਾ ਦੁਬਾਰਾ ਡਰਨੇ ਨੂੰ ਹੇਠਾਂ ਲਿਆਉਣ ਲਈ ਵਰਤਿਆ ਗਿਆ। ਜਿਉਂ ਹੀ ਡਰਨਾ ਹੇਠਾਂ ਆਇਆ ਉਸਨੂੰ ਚਲਾਕੀ ਨਾਲ ਪਰੇ ਹਟਾਕੇ ਸੰਤ ਉਸ ਥਾਂ ਤੇ ਆ ਬੈਠਾ। ਆਵਾਜ਼ਾਂ ਕੱਢਣ ਵਿੱਚ ਸੰਤ ਮਾਹਰ ਸੀ। ਇੱਕ ਚੇਲੇ ਨੂੰ ਪਤਾ ਲੱਗ ਗਿਆ ਕਿ ਇਸ ਸਾਰੇ ਖੇਲ ਦਾ ਪਤਾ ਲੱਗ ਗਿਆ ਹੈ। ਖਤਰਨਾਕ ਸਿੱਟਿਆਂ ਤੋਂ ਡਰਦਿਆਂ ਸੰਤ ਹਫੜਾ ਦਫੜੀ ਵਿੱਚ ਬਿਨਾਂ ਕਿਸੇ ਨੂੰ ਦੱਸਿਆਂ ਰਾਤ ਦੋ ਵਜੇ ਅਲੋਪ ਹੋ ਗਿਆ ਤੇ ਸ਼ਹਿਰ ਦੇ ਲਾਗੇ ਚਾਗੇ ਕਿਤੇ ਦਿਖਾਈ ਨਾ ਦਿੱਤਾ।

ਅਗਲੇ ਦਿਨ ਸ਼ਾਮ ਨੂੰ ਮਹਾਰਾਜੇ ਦੀ ਮੌਤ ਹੋ ਗਈ।

ਪੇਸ਼ : ਜਗਦੀਸ਼ ਸਿੰਘ

(ਦੀਵਾਨ ਜਰਮਨੀ ਦਾਸ ਦੀ ਪੁਸਤਕ 'ਮਹਾਰਾਜਾ' ਵਿਚੋਂ)

(ਸਫਾ 24 ਦੀ ਬਾਕੀ)

'ਚ ਦੇਖਿਆ ਇਸ ਆਦਮੀ ਦੇ ਕੋਈ ਵੀ ਅਜਿਹੀ ਸੱਟ ਨਹੀਂ ਸੀ ਜਿਸ ਨਾਲ ਇਸ ਦੀ ਮੌਤ ਹੋ ਜਾਂਦੀ। ਇਸ ਦੀ ਮੌਤ ਸਿਰਫ ਅਣਗਹਿਲੀ ਤੇ ਮੁਢਲੀ ਸਹਾਇਤਾ ਨਾ ਮਿਲਣ ਕਰਕੇ ਹੀ ਹੋਈ ਹੈ। ਕਿਉਂਕਿ ਜਦੋਂ ਕਿਸੇ ਆਦਮੀ ਨੂੰ ਅਚਾਨਕ ਬਹੁਤ ਜ਼ਿਆਦਾ ਧੱਕਾ ਲਗਦਾ ਹੈ ਤਾਂ ਉਸਦੀ ਸਾਹ ਕਿਰਿਆ ਰੁਕ ਜਾਂਦੀ ਹੈ। ਜੇਕਰ ਮੁਢਲੀ ਸਹਾਇਤਾ ਦੌਰਾਨ ਉਸ ਆਦਮੀ ਨੂੰ ਪੰਜ ਚਾਰ ਮਿੰਟ 'ਚ ਬਣਾਉਟੀ ਸਾਹ ਦਿੱਤਾ ਜਾਵੇ ਤਾਂ ਉਹ ਬਚ ਸਕਦਾ ਹੁੰਦਾ ਹੈ। ਮੈਂ ਦੇਖਿਆ ਕਿ ਇਹ ਆਦਮੀ ਸਮੇਂ ਸਿਰ ਮੁਢਲੀ ਸਹਾਇਤਾ ਅਤੇ ਬਣਾਉਟੀ ਸਾਹ ਨਾ ਦੇਣ ਕਰਕੇ ਹੀ ਮਰ ਗਿਆ। ਸੋ ਮੈਂ ਸੋਚਿਆ ਕਿ ਕੀ ਪਤਾ ਸਾਡਾ ਅਜਿਹੇ ਕਿੰਨੇ ਕੇਸਾਂ ਨਾਲ ਵਾਹ ਪਵੇ ਅਤੇ ਕਿਉਂ ਨਾ ਮੈਂ ਉਹਨਾਂ ਲੋਕਾਂ ਨੂੰ ਮਿਲਕੇ ਬਣਾਉਟੀ ਸਾਹ ਬਾਰੇ ਦੱਸਾਂ ਅੱਜ ਜੇਕਰ ਤੁਸੀਂ ਮੈਨੂੰ ਇੱਥੇ ਨਾ ਮਿਲਦੇ ਤਾਂ ਮੈਂ ਤੁਹਾਨੂੰ ਪਿੰਡ 'ਚ ਜਾ ਕੇ ਇਕੱਠੇ ਕਰਕੇ ਦੱਸਣਾ ਸੀ। ਪਰ ਮੈਂ ਤਾਂ ਇਸ ਗੱਲੋਂ ਹੈਰਾਨ ਹਾਂ ਕਿ ਸਾਰੇ ਪਿੰਡ 'ਚ ਕਿਸੇ ਇੱਕ ਨੂੰ ਵੀ ਮੁਢਲੀ ਸਹਾਇਤਾ ਬਾਰੇ ਕੋਈ ਜਾਣਕਾਰੀ ਨਹੀਂ ਸੀ। ਇਹ ਬੋਲ ਸੁਣਦਿਆਂ ਹੀ ਮੈਂ ਖੜ੍ਹਾ ਹੋ ਗਿਆ ਤੇ ਕਹਿਣਾ ਸ਼ੁਰੂ ਕੀਤਾ,"ਡਾ. ਸਾਹਬ ਮੁਢਲੀ ਸਹਾਇਤਾ ਬਾਰੇ ਤਾਂ ਮੈਨੂੰ ਅਤੇ ਹੋਰ ਲੋਕਾਂ ਨੂੰ ਵੀ ਜਾਣਕਾਰੀ ਹੈ। ਪਰ ਭਾਣਾ ਮੰਨਣ ਬਾਰੇ ਮੇਰੇ ਵਿੱਚ ਅਤੇ ਇਹਨਾਂ 'ਚ ਫਰਕ ਜ਼ਰੂਰ ਹੈ। ਇਹਨਾਂ ਆਦਮੀਆਂ ਨੇ (ਮੈਂ ਉਹਨਾਂ ਵੱਲ ਉਂਗਲ ਕਰਦਿਆਂ ਕਿਹਾ) ਮੈਨੂੰ ਮੇਰੇ ਕਹਿਣ ਤੇ ਵੀ ਮੁਢਲੀ ਸਹਾਇਤਾ ਦੇਣ ਤੋਂ ਰੋਕਿਆ। ਮੈਂ ਚਾਰ ਪੰਜ ਮਿੰਟ ਦੀ ਬਹਿਸ ਤੋਂ ਬਾਅਦ ਜਦੋਂ ਮੁਢਲੀ ਸਹਾਇਤਾ ਦਿੱਤੀ ਤਾਂ ਉਹ ਮਰ ਚੁੱਕਾ ਸੀ। ਇਸ ਦੇ ਜ਼ਿੰਮੇਵਾਰ ਤੁਹਾਡੇ ਮਗਰ ਖੜ੍ਹੇ ਹਨ।" ਏਨਾ ਆਖਕੇ ਮੈਂ ਬੈਠ ਗਿਆ ਤਾਂ ਡਾ. ਸਾਹਿਬ ਨੇ ਕਹਿਣਾ ਸ਼ੁਰੂ ਕੀਤਾ," ਉਹੋ ਹੀ ਤਾਂ ਚਾਰ ਪੰਜ ਮਿੰਟ ਸਨ ਬਚਾਉਣ ਦੇ। ਕੀ ਅਸੀਂ ਐਨੇ ਨਿਰਦਈ ਹੋ ਗਏ ਹਾਂ ਕਿ ਕਿਸੇ ਹੋਰ ਬੰਦੇ ਨੂੰ ਵੀ ਸਹਾਇਤਾ ਦੇਣੋਂ ਰੋਕਦੇ ਹਾਂ ਆਪ ਤਾਂ ਭਲਾ ਕੀ ਸਹਾਇਤਾ ਕਰਨੀ ਹੋਈ। ਓ ਭਰਾਵੋ, ਰੂਹ ਦੀ ਸ਼ਾਂਤੀ ਲਈ ਕਾਮਨਾ ਕਰਨ ਨਾਲੋਂ ਹਜ਼ਾਰ ਗੁਣਾਂ ਚੰਗਿਆਈ ਇਸ ਵਿੱਚ ਸੀ ਕਿ ਅਸੀਂ ਉਸ ਦੁਖੀ ਨੂੰ ਮੁਢਲੀ ਸਹਾਇਤਾ ਦਿੰਦੇ ਤੇ ਜੇਕਰ ਸਾਡੀ ਕੋਸ਼ਿਸ਼ ਦੇ ਬਾਅਦ ਵੀ ਕੋਈ ਭਾਣਾ ਵਰਤਦਾ ਤਾਂ ਅਸੀਂ ਨਿਰਦੋਸ਼ ਸਾਂ। ਪਰ ਹੁਣ ਤੁਸੀਂ ਜਿੰਨੇ ਵੀ ਉਥੇ ਮੌਜੂਦ ਸੀ ਉਸ ਦੀ ਮੌਤ ਦੇ ਜ਼ਿੰਮੇਵਾਰ ਹੋ। ਤੁਹਾਡਾ ਉਹ ਦੋਸ਼ ਕੋਈ ਵੀ ਅਖੰਡ ਪਾਠ ਨਹੀਂ ਧੋ ਸਕਦਾ।"

ਮੇਰਾ ਤਾਇਆ ਸਿਰ ਸੁੱਟੀ ਬੈਠਾ ਇੱਕ ਤੀਲਾ ਮਰੋੜ ਰਿਹਾ ਸੀ। ਸ਼ਾਇਦ ਉਹ ਇਸ ਮੌਤ ਲਈ ਆਪਣੇ ਆਪ ਨੂੰ ਜ਼ਿੰਮੇਵਾਰ ਸਮਝਦਾ ਹੋਇਆ ਆਪਣੇ ਨਿੱਜੀ ਮੁਫਾਦ ਲਈ ਕੀਤੀ ਗਲਤੀ ਤੇ ਪਛਤਾ ਰਿਹਾ ਸੀ।

# ਤਰਕਸ਼ੀਲ ਮੇਲਾ

"Excellent ! Marvellous !!" "ਸਾਨੂੰ ਇਹ ਬਿਲਕੁਲਅੰਦਾਜਾ ਨਹੀਂ ਸੀ ਕਿ ਤਰਕਸ਼ੀਲ ਸੋਸਾਇਟੀ ਪੰਜਾਬ ਦਾ ਐਨਾ ਕੰਮ ਅਤੇ ਪ੍ਰਭਾਵ ਹੈ।"

—ਮੇਲੇ ਬਾਰੇ ਸੈਨਾਲ ਐਡਮਾਰਕੂ ਦੇ ਵਿਚਾਰ

ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਹਰ ਸਾਲ ਸੰਸਾਰ ਪ੍ਰਸਿਧ ਤਰਕਸ਼ੀਲ ਆਗੂ ਡਾ. ਅਬਰਾਹਮ ਟੀ. ਕਵੂਰ ਦੀ ਯਾਦ ਵਿੱਚ ਸਲਾਨਾ ਤਰਕਸ਼ੀਲ ਮੇਲਾ ਕਰਵਾਇਆ ਜਾਦਾ ਹੈ। ਤਰਕਸ਼ੀਲ ਸੋਸਾਇਟੀ ਦੀ ਬਰਗਾੜੀ ਇਕਾਈ ਨੂੰ ਆਪਣੀ ਸਮਰਥਾ ਤੇ ਬੜਾ ਮਾਣ ਸੀ। ਜਿਸ ਕਰਕੇ ਬੜੀ ਦੇਰ ਤੋਂ ਇਸਦੀ ਇਛੱਾ ਸੀ ਕਿ ਜੇ ਕਿਤੇ ਸਲਾਨਾ ਤਰਕਸ਼ੀਲ ਮੇਲਾ ਸਾਨੂੰ ਅਲਾਟ ਹੋ ਜਾਵੇ ਤਾਂ ਅਸੀ ਐਸਾ ਪ੍ਰੋਗਰਾਮ ਕਰਕੇ ਦਿਖਾਈਏ ਜੋ ਬਾਕੀ ਸਭ ਲਈ ਮਿਸਾਲ ਬਣੇ। ਇਸ ਵਾਰ ਦੇ ਇਜਲਾਸ ਨੇ ਇਕਾਈ ਬਰਗਾੜੀ ਨੂੰ ਇਹ ਰੀਝ ਪੂਰੀ ਕਰਨ ਲਈ ਮੌਕਾ ਦਿੱਤਾ। ਇਹ ਸਚਮੁੱਚ ਉਵੇਂ ਹੀ ਹੋਇਆ ਜਿਵੇਂ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਨੇ ਚਿਤਵਿਆ ਸੀ।

ਸਭ ਤੋਂ ਪਹਿਲਾਂ ਫੰਡ ਅਤੇ ਪ੍ਰਚਾਰ ਦੇ ਕੰਮ ਨੂੰ ਹੱਥ ਵਿੱਚ ਲਿਆ ਗਿਆ। ਚਾਹੇ ਇਸ ਸਬੰਧੀ ਵੱਖ ਵੱਖ ਇਕਾਈਆਂ ਵਲੋਂ ਸਾਰੇ ਪੰਜਾਬ ਵਿੱਚ ਪੋਸਟਰ ਵਗੈਰਾ ਲਗਾਏ ਗਏ ਪਰ ਬਰਗਾੜੀ-ਕੋਟਕਪੂਰਾ ਇਲਾਕੇ ਦੇ ਬਹੁਤ ਵੱਡੇ ਘੇਰੇ ਵਿੱਚ ਤਾਂ ਲਗਭੱਗ ਹਰ ਵਿਅਕਤੀ ਤੀਕ ਇਹ ਗੱਲ ਪਹੁੰਚਾ ਦਿੱਤੀ ਗਈ ਕਿ ਬਰਗਾੜੀ ਵਿਖੇ 2 ਅਪ੍ਰੈਲ ਨੂੰ ਤਰਕਸ਼ੀਲਾਂ ਦਾ ਮੇਲਾ ਲੱਗਣਾ ਹੈ। ਤਰਕਸ਼ੀਲ ਮੇਲੇ ਨੂੰ ਇਸ ਵਾਰ ਚਣੌਤੀ ਦਿਵਸ ਦਾ ਰੂਪ ਦੇਣ ਦਾ ਫੈਸਲਾ ਕੀਤਾ ਗਿਆ। ਇਸ ਬਾਰੇ 500 ਦੇ ਲਗਭੱਗ ਪੰਚਾਇਤਾ ਨੂੰ ਵਿਸ਼ੇਸ਼ ਚਿੱਠੀਆ ਕੱਢੀਆਂ ਗਈਆਂ।

ਇਲਾਕੇ ਵਿੱਚ ਵੈਸੇ ਵੀ ਤਰਕਸ਼ੀਲ ਸੋਸਾਇਟੀ ਦਾ ਚੰਗਾ ਪ੍ਰਭਾਵ ਹੈ. ਸੋ ਉਮੀਦ ਸੀ ਕਿ ਇਕੱਠ 10000 ਤੋ ਵੀ ਟੱਪੇਗਾ। ਐਨੇ ਇਕੱਠ ਦੇ ਲਈ ਬਹੁਤ ਵੱਡਾ ਸ਼ਾਮਿਆਨਾ ਲਾਇਆ ਗਿਆ. ਸਕੂਲ ਦੀ ਸਟੇਜ ਨੂੰ ਦੁੱਗਣਾ ਉਚੱਾ ਕੀਤਾ ਗਿਆ. ਵਧੀਆ ਸਾਊਂਡ ਸਿਸਟਮ ਲਿਆਂਦਾ ਗਿਆ. ਗੱਲ ਕੀ ਦਰਸ਼ਕਾਂ ਲਈ ਹਰ ਸੰਭਵ ਸਹੂਲਤ ਦਾ ਪ੍ਰਬੰਧ ਕੀਤਾ ਗਿਆ।

2 ਅਪ੍ਰੈਲ ਨੂੰ ਸੁਭ੍ਹਾ 6 ਵਜੇ ਮੇਲੇ ਦੇ ਪਹਿਲੇ ਦਰਸ਼ਕ ਅਤੇ ਮੁੱਖ ਮਹਿਮਾਨ ਸੈਨਲ ਐਡਮਾਰਕੂ ਪਹੁੰਚੇ। ਉਹਨਾਂ ਦੇ ਨਾਲ ਸਨ ਜਰਮਨੀ ਤੋਂ ਆਈ ਹੋਈ ਰੈਸ਼ਨੋਲਿਸਟ ਮੈਡਮ ਓਸੁਲਾ ਡੈਨਕ੍ਰਿਨ (Ursula Denkern) ਅਤੇ ਲੰਡਨ ਦੀ 'ਬ੍ਰਿਟਿਸ਼ ਸੈਕੂਲਰ ਸੋਸਾਇਟੀ' ਵਿੱਚ ਕੰਮ ਕਰਦੇ ਭਾਰਤੀ ਮੂਲ ਦੇ ਸ੍ਰੀ ਸੁਰਿੰਦਰ ਨਾਥ ਲਾਲ। 9 ਵਜੇ ਲੋਕਾਂ ਦੇ ਸਮੂਹ ਪੰਡਾਲ ਵੱਲ ਆਉਣੇ ਸ਼ੁਰੂ ਹੋਏ ਅਤੇ ਸਟੇਜ ਤੋਂ ਗੀਤਾ ਦਾ ਪ੍ਰੋਗਰਾਮ ਚੱਲਣ ਲੱਗਾ। ਗੀਤਾਂ ਵਿੱਚ ਜਿਥੇ ਇੱਕ ਨੰਨ੍ਹੇ ਮੁੰਨੇ ਬੱਚੇ ਦੇ ਗੀਤ ਨੇ ਸਮੁੱਚੇ ਪੰਡਾਲ ਪਾਸੋਂ ਵਾਹਵਾ ਹਾਸਲ ਕੀਤੀ ਉਥੇ ਇਕਬਾਲ ਉਦਾਸੀ ਨੇ ਆਪਣੇ ਮਰਹੂਮ ਪਿਤਾ ਤੋਂ ਵਿਰਸੇ ਵਿੱਚ ਪ੍ਰਾਪਤ ਖਿੱਚ ਭਰਪੂਰ ਆਵਾਜ਼ ਅਤੇ ਗੀਤਾਂ ਨਾਲ ਪੰਜਾਬੀ ਸਭਿਆਚਾਰ ਦੇ ਸੰਘਰਸ਼ਮਈ ਵਿਰਸੇ ਨੂੰ ਸਰੋਤਿਆਂ ਦੇ ਦਿਲਾਂ ਵਿੱਚ ਉਤਾਰ ਦਿੱਤਾ। ਜਗਸੀਰ ਜੀਦਾ ਅਤੇ ਉਸਦੇ ਸਾਥੀ ਗਾਇਕ ਕਲਾਕਾਰਾਂ, ਗੁਰਦਾਸ ਗੁਰੂਸਰ ਅਤੇ ਦੀਪਕ ਤੇ ਜਾ ਨੇ 'ਭੋਲੀ ਦੁਨੀਆਂ ਪੱਥਰਾਂ ਦੇ ਨਾਲ ਮੱਥਾ ਮਾਰ ਰਹੀਂ' ਅਤੇ 'ਸੁਣੋ ਸੁਣਾਵਾਂ ਕਹਾਣੀ ਮੈਂ ਪੀਰਾਂ ਤੇ ਚੇਲਿਆਂ ਦੀ' ਆਦਿ ਗੀਤਾਂ ਨਾਲ ਸਮੁੱਚੇ ਪ੍ਰੋਗਰਾਮ ਦੌਰਾਨ ਰੰਗ ਬੰਨ੍ਹੀ ਰੱਖਿਆ। ਨਵਜੋਤ ਜੋਤੀ ਦੀ ਤਰਕਸ਼ੀਲ ਆਰਤੀ ਅਤੇ ਰਾਮ ਸਿੰਘ ਨਿਰਮਾਨ ਅਤੇ ਸਾਥੀਆਂ ਦੀ ਤਰਕਸ਼ੀਲ ਜਾਗੋ ਨੇ ਨਵਾਂ ਰੰਗ ਸਿਰਜਿਆ।

ਏ. ਡੀ. ਸੀ. (ਵਿਕਾਸ) ਸ੍ਰੀ ਕ੍ਰਿਪਾ ਸ਼ੰਕਰ ਸਰੋਜ ਦੇ ਉਦਘਾਟਨ ਕਰਨ ਨਾਲ ਮੇਲੇ ਦੇ ਸਟੇਜ ਪ੍ਰੋਗਰਾਮ ਦੀ ਬਕਾਇਦਾ ਸ਼ੁਰੂਆਤ ਹੋਈ। ਕੁਝ ਗੀਤਾਂ ਤੋਂ ਬਾਅਦ ਜਦ ਆਰਟ ਸੈਂਟਰ ਸਮਰਾਲਾ ਦੇ ਕਲਾਕਾਰਾਂ ਨੇ ਕੋਰੀਓਗ੍ਰਾਫੀ 'ਮੈਂ ਔਰਤ ਹਾਂ ਜੱਗ ਦੀ ਜਣਨੀ' ਦੀ ਪੇਸ਼ਕਾਰੀ ਸ਼ੁਰੂ ਕੀਤੀ ਤਾਂ ਮੇਲੇ ਦੇ ਮੂਡ ਵਿੱਚ ਸਟਾਲਾਂ, ਪ੍ਰਦਰਸ਼ਨੀਆਂ ਤੇ ਤੁਰ ਫਿਰ ਰਹੇ ਦਰਸ਼ਕ ਸਟੇਜ ਵੱਲ ਨੂੰ ਉਮੜ ਪਏ।

ਕੋਰੀਓਗ੍ਰਾਫੀ ਤੋਂ ਬਾਅਦ ਇਸੇ ਆਰਟ ਸੈਂਟਰ ਸਮਰਾਲਾ ਵਲੋਂ ਆਪਣਾ ਬਹੁਚਰਚਿਤ ਅਤੇ ਹਰਮਨ ਪਿਆਰਾ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਪੇਸ਼ ਕੀਤਾ। ਗੁਰਸ਼ਰਨ ਭਾਜੀ ਵਲੋਂ ਲਿਖੇ ਅਤੇ ਮਾਸਟਰ ਤਰਲੋਚਨ ਵਲੋਂ ਨਿਰਦੇਸ਼ਨ ਇਸ ਨਾਟਕ ਦੀ ਸ਼ਾਨਦਾਰ ਪੇਸ਼ਕਾਰੀ ਨੇ ਦਰਸ਼ਕਾਂ ਨੂੰ ਪੰਡਾਲ ਵਿੱਚ ਕੀਲ ਕੇ ਬਿਠਾ ਦਿੱਤਾ। ਇਸ ਨਾਟਕ ਦੀ ਵਿਸ਼ਾ-ਵਸਤੂ ਅਤੇ ਪੇਸ਼ਕਾਰੀ ਐਨੀ ਜਾਨਦਾਰ ਹੈ ਕਿ ਆਮ ਦਰਸ਼ਕ ਦੀ ਤਾਂ ਗੱਲ ਹੀ ਕੀ ਕਰਨੀ ਇਸਨੂੰ ਦਰਜਨਾਂ ਵਾਰ ਦੇਖ ਚੁੱਕੇ ਤਰਕਸ਼ੀਲ ਸੋਸਾਇਟੀ ਦੇ ਕਾਰਕੁੰਨ ਵੀ ਆਪਣੀਆਂ ਪ੍ਰਬੰਧਕੀ ਜਿੰਮੇਵਾਰੀਆਂ ਭੁੱਲ ਕੇ ਨਾਟਕ ਵਿੱਚ ਡੁੱਬ ਜਾਂਦੇ ਹਨ।

ਨਾਟਕ ਪਿਛੋਂ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਨੇ ਤਰਕਸ਼ੀਲ ਸੋਸਾਇਟੀ ਦੇ ਮੰਤਵਾਂ ਸਬੰਧੀ ਭਾਵਪੂਰਤ ਢੰਗ ਨਾਲ ਚਾਨਣਾ ਪਾਇਆ ਜਿਸਨੂੰ 15000 ਦੇ ਕਰੀਬ ਦਰਸ਼ਕਾ ਨੇ ਨਾਟਕ ਵਾਂਗ ਹੀ ਇਕਾਗਰ ਹੋ ਕੇ ਸੁਣਿਆ। ਫਿਰ ਵਾਰੀ ਆਈ



ਤਰਲੋਚਨ ਸਿੰਘ ਦੁਆਰਾ ਲਿਖੇ ਅਤੇ ਨਿਰਦੇਸ਼ਤ ਕੀਤੇ ਨਾਟਕ 'ਸਾੜ੍ਹਸਤੀ' ਦੀ। ਇਸ ਨਾਟਕ ਦਾ ਸੈਟ, ਸੰਗੀਤ ਅਤੇ ਮੇਕਅੱਪ ਖਾਸ ਪ੍ਰਸ਼ੰਸਾ ਦੀ ਮੰਗ ਕਰਦਾ ਹੈ। ਇਸ ਵਿੱਚ ਪਿੰਡ ਦੀ ਜਮੀਨ ਤੇ ਕਬਜਾ ਕਰਕੇਲੋਕਾਂ ਨੂੰ ਨਸ਼ੇ ਦੀ ਚਾਟ ਤੇ ਲਾ ਕੇ ਭੈੜੇ ਕੁਕਰਮ ਕਰਨ ਵਾਲੇ ਸਾਧਾਂ, ਸੰਤਾਂ ਦੀ ਖੂਬ ਖੁੰਬ ਠੱਪੀ ਗਈ ਹੈ।

ਇਸ ਖੂਬਸੂਰਤ ਪੇਸ਼ਕਾਰੀ ਤੋਂ ਬਾਅਦ ਸਮਾਗਮ ਦੇ ਮੁੱਖ ਮਹਿਮਾਨ ਇੰਡੀਅਨ ਰੈਸ਼ਨੋਲਿਸਟ ਐਸੋਸੀਏਸ਼ਨ ਦੇ ਜਨਰਲ ਸਕੱਤਰ ਸ੍ਰੀ ਸੈਨਲ ਐਡਮਾਰਕੂ ਨੇ ਤਰਕਸ਼ੀਲਤਾ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਉਨ੍ਹਾਂ ਨੇ ਆਪਣਾ ਭਾਸ਼ਨ ਅੰਗਰੇਜੀ ਵਿੱਚ ਦਿੱਤਾ ਜਿਸਦਾ ਨਾਲੋ ਨਾਲ ਅਨੁਵਾਦ ਰਾਜਪਾਲ ਸਿੰਘ ਨੇ ਕੀਤਾ। ਸ੍ਰੀ ਸੈਨਲ ਐਡਮਾਰਕੂ ਨੇ ਦੇਸ਼ ਦੇ ਮੁੱਖ ਰਾਜਸੀ ਨੇਤਾਵਾਂ ਦੇ ਪਾਜ ਖੋਹਲਦਿਆਂ ਦੱਸਿਆਂ ਕਿ ਉਹ ਕਿਵੇਂ ਸਾਈ ਬਾਬੇ ਵਰਗੇ ਲੋਕਾਂ ਅੱਗੇ ਮੱਥੇ ਰਗੜਦੇ ਹਨ। ਉਹਨਾਂ ਇਹ ਵੀ ਸਪਸ਼ਟ ਕੀਤਾ ਕਿ ਸਾਈਂ ਬਾਬਾ ਕਿਵੇਂ ਸਾਧਾਰਨ ਜਾਦੂਗਰਾਂ ਵਾਲੇ ਟ੍ਰਿਕ ਕਰਕੇ ਲੋਕਾਂ ਨੂੰ ਮੂਰਖ ਬਣਾਉਂਦਾ ਹੈ ਅਤੇ ਉਸਦੇ ਇਹ ਟ੍ਰਿਕ ਅਨੇਕਾਂ ਵਾਰ ਪਕੜੇ ਵੀ ਜਾ ਚੁੱਕੇ ਹਨ। ਸੈਨਲ ਐਡਮਾਰਕੂ ਦੇ ਭਾਸ਼ਨ ਤੋਂ ਬਾਅਦ ਜਰਮਨ ਤੋਂ ਆਈ ਰੈਸ਼ਨਲਿਸਟ ਕੁਮਾਰੀ ਓਸਲਾ ਡੈਂਕੁਇਨ ਨੂੰ ਪੰਜਾਬੀ ਸਭਿਆਚਾਰ ਦਾ ਚਿੰਨ੍ਹ ਫੁਲਕਾਰੀ ਦੇ ਕੇ ਨਿਵਾਜਿਆ ਗਿਆ। ਇਸੇ ਤਰ੍ਹਾਂ ਲੰਡਨ ਵਿੱਚ ਬ੍ਰਿਟਿਸ਼ ਸੈਕੂੰਲਰ ਸੋਸਾਇਟੀ ਦੇ ਸਰਗਰਮ ਮੈਂਬਰ ਸ੍ਰੀ ਸੁਰਿੰਦਰ ਲਾਲ ਨਾਥ ਨੂੰ ਵੀ ਵਿਸ਼ੇਸ਼ ਯਾਦਗਾਰੀ ਚਿੰਨ੍ਹ ਦਿੱਤਾ ਗਿਆ। ਇਸ ਤੋਂ ਬਾਅਦ ਨੀਲਮ ਗੁਲਾਟੀ (Senior Scientific Officer PSCST), ਸ੍ਰੀ ਮਨਮੋਹਨ ਸ਼ਰਮਾ (ਵਲੰਟਰੀ ਹੈਲਥ ਐਸੋਸੀਏਸ਼ਨ ਆਫ਼ ਇੰਡੀਆ), ਡਾ. ਹਰਬਾਗ (ਜਮਹੂਰੀ ਅਧਿਕਾਰ ਸਭਾ) , ਡਾ. ਰਣਬੀਰ ਸਿੰਘ ਜਖਮੀ M.D.( ਮਨੋਰੋਗ-ਵਿਸ਼ੇਸ਼ਗ )ਐਮ. ਸੀ. ਭਾਰਦਵਾਜ, ਪੱਤਰਕਾਰ ਗੁਰਮੀਤ ਸਿੰਘ ਅਤੇ ਸ੍ਰੀ ਅਮਰਜੀਤ ਢਿਲੋਂ ਦਾ ਵੱਖ ਵੱਖ ਖੇਤਰਾਂ ਵਿੱਚ ਤਰਕਸ਼ੀਲ ਸੋਸਾਇਟੀ ਨਾਲ ਸਹਿਯੋਗ ਕਰਨ ਦੇ ਮਾਣ ਵਜੋਂ ਸਨਮਾਨ ਕੀਤਾ ਗਿਆ। ਤਰਕਸ਼ੀਲ ਸੋਸਾਇਟੀ ਪੰਜਾਬ ਦੀ ਹਿੰਦੀ ਵਿੱਚ ਤਿਆਰ ਕੀਤੀ ਪੁਸਤਕ 'ਤਰਕ ਕੀ ਕਸੌਟੀ ਪੇ' ਨੂੰ ਡਾ. ਨੀਲਮ ਗੁਲਾਟੀ ਨੇ ਰਿਲੀਜ਼ ਕੀਤਾ।

ਪ੍ਰੋਗਰਾਮ ਦੇ ਦੂਸਰੇ ਦੌਰ ਵਿੱਚ ਲੋਕ ਕਲਾ ਮੰਚ ਮਾਨਸਾ ਵਲੋਂ ਤਰਕਸ਼ੀਲ ਲਹਿਰ ਬਾਰੇ ਪ੍ਰੋ. ਅਜਮੇਰ ਔਲਖ ਦਾ ਲਿਖਿਆ ਨਾਟਕ 'ਚਾਨਣ ਦੇ ਵਣਜਾਰੇ' ਪੇਸ਼ ਕੀਤਾ ਗਿਆ। ਇਸਤੋਂ ਬਾਅਦ ਤਰਕਸ਼ੀਲ ਸੋਸਾਇਟੀ ਦੇ ਕਾਰਕੁੰਨਾਂ ਵਲੋਂ ਜਾਦੂ ਦੇ ਟ੍ਰਿਕ ਪੇਸ਼ ਕਰਕੇ ਜਾਦੂ ਕਲਾ ਬਾਰੇ ਲੋਕਾਂ ਨੂੰ ਸਪਸ਼ਟ ਕੀਤਾ ਗਿਆ। 'ਮੂੰਹ ਵਿਚੋਂ ਅੱਗ ਕੱਢਣ' ਵਾਲਾ ਟ੍ਰਿਕ ਬਹੁਤ ਪਸੰਦ ਕੀਤਾ ਗਿਆ। ਜਾਦੂ ਸ਼ੋਅ ਤੋਂ ਬਾਅਦ ਆਰਟ ਸੈਂਟਰ ਸਮਰਾਲਾ ਦੇ ਕਲਾਕਾਰਾਂ ਨੇ ਗੁਰਦਾਸ ਮਾਨ ਦੇ ਗੀਤ 'ਮੈਂ ਧਰਤੀ ਪੰਜਾਬ ਦੀ' ਤੇ ਕੋਰੀਓਗ੍ਰਾਫੀ ਪੇਸ਼ ਕੀਤੀ। ਇਸਦੇ ਨਾਲ ਸਟੇਜ ਪ੍ਰੋਗਰਾਮ ਖਤਮ ਹੋ ਚੁੱਕਾ ਸੀ ਪਰ ਲੋਕ ਫਿਰ ਵੀ ਬੈਠੇ ਹੋਏ ਸਨ ਕਿਉਂਕਿ ਉਹਨਾਂ ਨੂੰ ਉਤਸੁਕਤਾ ਸੀ ਕਿ ਅਜੇ ਤਰਕਸ਼ੀਲਾਂ ਨੇ ਅੱਗ ਤੇ ਤੁਰਕੇ ਦਿਖਾਉਣਾ ਹੈ। ਐਨੇ ਜ਼ਿਆਦਾ ਲੋਕਾਂ ਨੂੰ ਸਟੇਜ ਤੋਂ ਪਾਸੇ ਅੱਗ ਤੇ ਤੁਰਕੇ ਦਿਖਾ ਸਕਣਾ ਪ੍ਰਬੰਧਕਾਂ ਲਈ ਕਾਫੀ ਕਠਿਨ ਕਾਰਜ ਸੀ ਫਿਰ ਵੀ ਜਾਂਦੇ ਹੋਏ ਦਰਸ਼ਕਾਂ ਨੂੰ ਇਸ ਤਰ੍ਹਾਂ ਲੰਘਾਉਣ ਦਾ ਪ੍ਰਬੰਧ ਕੀਤਾ ਗਿਆ ਕਿ ਉਹ ਭਖਦੇ ਕੋਲਿਆਂ ਉਪਰੋਂ ਲੰਘ ਰਹੇ ਤਰਕਸ਼ੀਲ ਸੋਸਾਇਟੀ ਦੇ ਵਰਕਰਾਂ ਨੂੰ ਦੇਖ ਸਕੇ। ਇਹ ਦੇਖਕੇ ਕਈ ਦਰਸ਼ਕ ਵੀ ਆਪ ਮੁਹਾਰੇ ਬਿਨਾਂ ਕਿਸੇ ਭੈਅ ਦੇ ਸਹਿਵਨ ਹੀ ਉਨਾਂ ਕੋਲਿਆਂ ਉਤੋਂ ਦੀ ਲੰਘ ਗਏ।

ਕੁਲ ਮਿਲਾ ਕੇ ਪ੍ਰੋਗਰਾਮ ਨਾ ਸਿਰਫ ਪੇਸ਼ਕਾਰੀ ਅਤੇ ਦਰਸ਼ਕਾਂ ਦੀ ਗਿਣਤੀ ਪੱਖੋਂ ਹੀ ਸ਼ਾਨਦਾਰ ਸੀ ਸਗੋਂ ਦਰਸ਼ਕਾਂ ਦੀ ਸੋਚ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਵੱਲ ਮੋੜਨ ਵਾਲਾ ਸਥਾਈ ਪ੍ਰਭਾਵ ਛੱਡਣ ਵਿੱਚ ਵੀ ਕਾਮਯਾਬ ਰਿਹਾ। ਲੋਕਾਂ ਦਾ ਵਿਸ਼ਾਲ ਇਕੱਠ ਇਸ ਗੱਲ ਦਾ ਸੂਚਕ ਸੀ ਕਿ ਤਰਕਸ਼ੀਲ ਲਹਿਰ ਲੋਕਾਂ ਵਿੱਚ ਕਿੰਨੀ ਹਰਮਨ ਪਿਆਰੀ ਹੋ ਚੁੱਕੀ ਹੈ, ਲੋਕ ਅਸਲੀਅਤ ਜਾਣ ਰਹੇ ਹਨ।

ਤਰਕਸ਼ੀਲਾਂ ਨੂੰ ਚਣੌਤੀ ਦੇਣ ਵਾਲਾ ਪੀਰਾਂ ਦਾ ਪੀਰ ਕਿਤੇ ਨਜ਼ਰ ਨਹੀਂ ਆਇਆ ਜਿਸ ਨਾਲ ਉਸਦਾ ਅਤੇ ਉਸਦੇ ਹੋਰ ਵਿਹਲੜ ਭਾਈਵਾਲਾਂ ਦੇ ਪਾਖੰਡ ਦਾ ਪਰਦਾ ਫਾਸ਼ ਹੋ ਗਿਆ। ਅੰਤ ਤੇ ਰਾਜਿੰਦਰ ਭਦੌੜ ਨੇ ਐਲਾਨ ਕੀਤਾ ਕਿ ਇਹੋ ਜਿਹੇ ਦੰਭੀਆਂ ਲਈ ਸਾਡੀ ਚਣੌਤੀ ਹਮੇਸ਼ਾ ਲਈ ਕਾਇਮ ਹੈ।

ਸ਼ਾਮ ਨੂੰ ਦੂਰੋਂ ਆਈਆਂ ਇਕਾਈਆਂ ਦੇ ਕੁਝ ਮੈਂਬਰਾਂ ਅਤੇ ਸਥਾਨਿਕ ਇਕਾਈ ਦੇ ਸਰਗਰਮ ਮੈਂਬਰਾਂ ਨੇ ਖੁਸ਼ਵੰਤ ਬਰਗਾੜੀ ਦੇ ਘਰ ਵਿਚਾਰ-ਵਟਾਂਦਰਾ ਕੀਤਾ। ਵਿਸ਼ੇਸ਼ ਤੌਰ ਤੇ ਸੈਨਲ ਐਡਮਾਰਕੂ ਅਤੇ ਓਸਲਾ ਡੈਂਕੁਇਨ ਪਾਸੋਂ ਉਹਨਾਂ ਦੇ ਜੀਵਨ ਬਾਰੇ ਜਾਣਿਆ ਗਿਆ ਅਤੇ ਵੱਖ ਵੱਖ ਵਿਸ਼ਿਆਂ ਬਾਰੇ ਵਿਚਾਰਾਂ ਦਾ ਆਦਾਨ ਪ੍ਰਦਾਨ ਕੀਤਾ ਜਿਸ ਨਾਲ ਇੱਕ ਦੂਜੇ ਨੂੰ ਸਮਝਣ ਵਿੱਚ ਬਹੁਤ ਮਦਦ ਮਿਲੀ। ਉਹਨਾਂ ਪਾਸੋਂ ਯੂਰਪ ਵਿੱਚ ਧਰਮ, ਅੰਧਵਿਸ਼ਵਾਸ਼ਾਂ ਅਤੇ ਤਰਕਸ਼ੀਲਤਾ ਬਾਰੇ ਕਾਫੀ ਨਵੀ ਜਾਣਕਾਰੀ ਹਾਸਲ ਕੀਤੀ ਗਈ।

ਰਾਤ ਨੂੰ ਖਾਣੇ ਤੋਂ ਬਾਅਦ ਸੈਨਲ ਐਡਮਾਰਕੂ ਨੇ ਹਿਪਨੋਟਿਜ਼ਮ ਦਾ ਪ੍ਰਦਰਸ਼ਨ ਕੀਤਾ। ਉਸਨੇ ਇੱਕ ਵਿਅਕਤੀ ਨੂੰ ਸੰਮੋਹਿਤ (ਹਿਪਨੋਟਾਈਜ਼) ਕਰਕੇ ਉਸਦਾ ਸਰੀਰ ਲੱਕੜ ਵਾਂਗ ਅਕੜਾ ਦਿੱਤਾ। ਉਸਦਾ ਸਿਰ ਇੱਕ ਕੁਰਸੀ ਅਤੇ ਪੈਰ ਦੂਰ ਪਈ ਦੂਸਰੀ ਕੁਰਸੀ ਤੇ ਸਨ। ਵਿਚਕਾਰ ਸਾਰੀ ਧੜ ਬਿਨਾਂ ਕਿਸੇ ਸਹਾਰੇ ਦੇ ਹਵਾ ਵਿੱਚ ਲਟਕ ਰਹੀ ਸੀ ਹੋਰ ਤਾਂ ਹੋਰ ਉਸ ਉਪਰ ਇੱਕ ਵੱਡੇ ਬੱਚੇ ਨੂੰ ਵੀ ਚੜ੍ਹਾਇਆ ਗਿਆ ਪਰ ਉਹ ਵਿਅਕਤੀ ਉਸੇ ਤਰ੍ਹਾਂ ਅਡੋਲ ਰਿਹਾ। ਗਰਮ ਗਰਮ ਜਲੇਬੀਆਂ ਛਕਦਿਆਂ ਸ਼ਾਮ ਦੀ ਇਸ ਮਿਲਣੀ ਨੇ ਮੈਂਬਰਾਂ ਦੀ ਜਥੇਬੰਦਕ ਸਾਂਝ ਨੂੰ ਨਿੱਜੀ ਸਾਂਝ ਅਤੇ ਅਪਣੱਤ ਵਿਚ ਰੰਗ ਦਿੱਤਾ।

### ਮੇਲੇ ਦੀਆਂ ਝਲਕੀਆਂ

ਔਰਤਾਂ ਦੇ ਵਿੱਚ ਦੋ ਪੇਂਡੂ ਬੁੜ੍ਹੀਆਂ ਬਰਗਾੜੀ ਕਿਸੇ ਰਿਸ਼ਤੇਦਾਰੀ ਵਿੱਚ ਆਈਆਂ ਹੋਈਆਂ ਸਨ ਜੋ ਕਿਸੇ ਦੇ ਕਹਿਣ ਤੇ ਮੇਲਾ ਦੇਖਣ ਆ ਗਈਆਂ । ਕੁਝ ਪ੍ਰੋਗਰਾਮ ਦੇਖਣ ਤੋਂ ਬਾਅਦ ਉਹਨਾ ਵਿੱਚੋਂ ਇੱਕ ਨੇ ਦੂਜੀ ਨੂੰ ਕਿਹਾ, ''ਨੀ ਆਹ ਤਾਂ ਵਾਹਵਾ ਆਪਾਂ ਨੂੰ ਅਮਰਜੀਤ ਆਖ ਕੇ ਨਾਲ ਲੈ ਆਈ ਨਹੀਂ ਤਾਂ ਆਪਣੇ 'ਕਰਮਾਂ' 'ਚ ਕਿੱਥੇ ਸੀ ਇਹੋ ਜਿਹਾ ਪ੍ਰੋਗਰਾਮ।''

✡✡✡✡✡

ਪ੍ਰਬੰਧਕਾਂ ਵਲੋਂ ਬਾਹਰਲੀਆਂ ਇਕਾਈਆਂ ਤੋਂ ਆਉਣ ਵਾਲੇ ਦਰਸ਼ਕਾਂ ਲਈ ਰੋਟੀ ਦਾ ਇੰਤਜਾਮ ਕੀਤਾ ਗਿਆ ਸੀ। ਪੰਜ ਕੁ ਸੌ ਵਿਅਕਤੀਆਂ ਦਾ ਅੰਦਾਜਾ ਲਗਾ ਕੇ ਤਿੰਨ ਤਵੀ ਵਾਲੇ ਆਦਮੀਆਂ ਦਾ ਪ੍ਰਬੰਧ ਕੀਤਾ ਸੀ। ਪਰ ਮੇਲੇ ਦੀ ਧੁੱਸ ਅਜਿਹੀ ਬਣੀ ਹੋਈ ਸੀ ਕਿ ਰੋਟੀ ਖਾਣ ਵਾਲੇ ਦੁਗਣੇ ਤੋਂ ਵੀ ਵਧ ਗਏ। ਤਵੀ ਵਾਲੇ ਆਦਮੀ ਐਨੇ ਸੁਯੋਗ ਨਹੀ ਸਨ ਕਿ ਵਧੀ ਗਿਣਤੀ ਨਾਲ ਮੜਿੱਕ ਸਕਦੇ। ਜਿਵੇਂ ਕਿ ਅਕਸਰ ਅਜਿਹੇ ਮੌਕਿਆਂ ਤੇ ਹੁੰਦਾ ਹੈ ਗੱਲ ਪ੍ਰਬੰਧਕਾਂ ਦੇ ਵੱਸ ਨਹੀ ਰਹੀ ਤਾਂ ਕੁਝ ਇਕਾਈਆਂ ਨੇ ਜਿਥੇ ਜਬਤ, ਸਬਰ ਅਤੇ ਸਹਿਯੋਗ ਦਾ ਵਧੀਆ ਪ੍ਰਦਰਸ਼ਨ ਕੀਤਾ ਉਥੇ ਕੁਝ ਮਹਿਮਾਨਾਂ (ਮੈਂਬਰਾਂ) ਵਾਸਤੇ 'ਰੋਟੀ ਦੇ ਸਵਾਲ' ਨੇ ਬਾਕੀ ਸਭ ਸਬੰਧਾਂ ਨੂੰ ਪਿਛੇ ਛੱਡ ਦਿੱਤਾ।

✡✡✡✡✡

ਆਖਰ 'ਰੋਟੀ ਦੇ ਸਵਾਲ' ਨੂੰ ਹੱਲ ਕਰਨ ਲਈ ਬਰਗਾੜੀ ਇਕਾਈ ਦੇ ਕੁਝ ਜਿਮੇਵਾਰ ਮੈਂਬਰਾਂ ਨੇ ਆਪਣੀਆਂ ਔਰਤਾਂ ਨੂੰ ਚਲਦੇ ਪ੍ਰੋਗਰਾਮ ਵਿੱਚੋਂ ਉਠਾ ਕੇ ਇੱਕ ਹੋਰ ਤਵੀ ਤੇ ਲਾਇਆ। ਜਦ ਫਿਰ ਵੀ ਗੱਲ ਨਾ ਬਣਦੀ ਦਿਸੀ ਤਾਂ ਇਕਾਈ ਦੇ ਪ੍ਰਧਾਨ ਰਣਜੀਤ ਨੇ ਇੱਕ ਸਾਥੀ ਨੂੰ ਨਾਲ ਲੈਕੇ ਸਕੂਟਰ ਉਥੋਂ 13 ਕਿਲੋਮੀਟਰ ਦੂਰ ਕੋਟਕਪੂਰੇ ਨੂੰ ਸਿੱਧਾ ਕਰ ਲਿਆ। ਕੋਟਕਪੂਰੇ ਦੇ ਸਾਰੇ ਢਾਬਿਆਂ ਤੋਂ 500 ਰੋਟੀਆਂ ਇਕੱਠੀਆਂ ਕਰਕੇ ਲਿਆਂਦੀਆਂ।

✡✡✡✡✡

ਮੇਲਾ ਵੇਖਣ ਤੋਂ ਬਾਅਦ ਆਪਣੀ ਭੂਆ ਦੇ ਪਿੰਡ ਆਏ ਇੱਕ 13 ਸਾਲਾ ਅੰਮ੍ਰਿਤਧਾਰੀ ਬੱਚੇ ਦੇ ਸ਼ਬਦ ਸਨ ''ਐਥੋਂ ਜਾ ਕੇ ਹੁਣ ਤਾਂ ਮੈਂ ਇਕੱਲਾ ਹੀ ਸਾਰੇ ਪਿੰਡ ਨੂੰ ਸੁਧਾਰ ਦੂੰ।''

✡✡✡✡✡✡✡✡✡✡✡✡✡✡✡✡✡✡✡

ਵਹਿਮਾਂ ਭਰਮਾਂ ਤੋਂ ਮਾਰ ਨਾ ਖਾਓ
ਤਰਕਸ਼ੀਲਾਂ ਦੇ ਪਿੱਛੇ ਆਓ ।
ਸਾਧਾਂ ਸੰਤਾਂ ਦੇ ਪਾ ਕੇ ਬਾਣੇ
ਵਹਿਮ ਫੈਲਾਉਣ ਪਾਖੰਡੀ ਲਾਣੇ। (ਇਕਾਈ ਲੁਧਿਆਣਾ)

ਮਿੰਨੀ ਕਹਾਣੀ :

### ਜੀਵ ਹੱਤਿਆ

ਗਊਸ਼ਾਲਾ ਦਾ ਸੰਚਾਲਕ ਆਪਣੇ ਮਗਰ ਲਾਏ ਕੁਝ ਕੁ ਭਗਤਾਂ ਨੂੰ ਕਥਾ ਸੁਣਾਉਂਦਿਆ ਕਹਿ ਰਿਹਾ ਸੀ, ''ਜੀਵ ਹੱਤਿਆ ਕਰਨਾ ਘੋਰ ਪਾਪ ਹੈ ਉਹ ਮਨੁੱਖ ਜੋ ਜੀਵ ਹੱਤਿਆ ਕਰਦਾ ਹੈ ਸਿੱਧਾ ਨਰਕਾਂ ਨੂੰ ਜਾਂਦਾ ਹੈ। ਸਾਨੂੰ ਜੀਵ ਹੱਤਿਆ ਕਰਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ ਕਿਉਂਕਿ ਹਰ ਜੀਵ ਵਿੱਚ ਪ੍ਰਮਾਤਮਾ ਦਾ ਵਾਸਾ ਹੁੰਦਾ ਹੈ ਜੇ ਕਰ ਤੁਸੀਂ ਇੱਥੋਂ ਕੁਝ ਗ੍ਰਹਿਣ ਕਰਨਾ ਹੈ ਤਾਂ ਤੁਹਾਨੂੰ ਅਜਿਹੀਆਂ ਕਥਾਵਾਂ ਤੇ ਅਮਲ ਕਰਨਾ ਚਾਹੀਦਾ ਹੈ'' ਅਜੇ ਇਤਨੇ ਸ਼ਬਦ ਸਾਧੂ ਦੇ ਮੂੰਹ ਵਿੱਚ ਹੀ ਸਨ ਕਿ ਗਊਸ਼ਾਲਾ ਦਾ ਕਰਿੰਦਾ, ਜੋ ਵਿਹਲੀਆਂ ਖਾ ਖਾ ਕੇ ਗਊਸ਼ਾਲਾ ਦੇ ਢੱਟੇ ਵਾਂਗ ਆਫਰਿਆ ਪਿਆ ਸੀ, ਨੇ ਅੰਦਰ ਪ੍ਰਵੇਸ਼ ਕੀਤਾ ਅਤੇ ਕਿਹਾ ਕਿ ਸੰਤ ਜੀ ਇੱਕ ਕਿੱਲਾ ਚਰ੍ਹੀ ਨੂੰ ਕੀੜਾ ਪੈ ਗਿਆ ਹੈ ਕੀ ਕੀਤਾ ਜਾਵੇ ਸੰਤ ਜੀ ਆਪਣੀ ਸੁਣਾਈ ਕਥਾ ਨੂੰ ਭੁੱਲ ਕੇ ਝੱਟ ਬੋਲੇ ''ਇਹ ਵੀ ਕੋਈ ਪੁੱਛਣ ਵਾਲੀ ਗੱਲ ਹੈ, ਕੀੜੇ ਮਾਰ ਦਵਾਈ ਛਿੜਕ ਦਿਉ।'' ਭਗਤਾਂ ਵਿੱਚੋਂ ਇੱਕ ਭਗਤ ਬੋਲਿਆ, ''ਸੰਤ ਜੀ,ਦਵਾਈ ਛਿੜਕਣ ਨਾਲ ਤਾਂ ਹਜਾਰਾਂ ਕੀੜੇ ਮਰ ਜਾਣਗੇ 'ਕੀ ਇਹ ਜੀਵ ਹੱਤਿਆ ਨਹੀ ?'' ਸੰਤ ਜੀ ਕੋਲ ਕੋਈ ਜਵਾਬ ਨਹੀਂ ਸੀ।

ਯਸ਼ ਚੁਟਾਨੀ ਬਾਘਾ ਪੁਰਾਣਾ

ਮਿੰਨੀ ਨਜ਼ਮ :

### ਤਮੰਨਾ

ਕੋਈ ਹਾਰ —
ਹਾਰ ਨਹੀਂ ਹੁੰਦੀ
ਜੇ ਬਾਕੀ ਬਚ ਰਹਿੰਦੀ ਹੈ
ਤੁਰਨ ਦੀ ਜੁਅਰੱਤ
ਤੇ ਜਿਉਣ ਦੀ ਤਮੰਨਾ
ਮੌਸਮ ਤਾਂ ਬਦਲਦੇ ਰਹਿੰਦੇ ਹਨ

ਬਲਵੀਰ ਪਰਵਾਨਾ
ਸਬ ਐਡੀਟਰ
ਰੋਜ਼ਾਨਾ ਨਵਾਂ ਜ਼ਮਾਨਾ, ਜਲੰਧਰ



## ਤਰਕਸ਼ੀਲ ਲਹਿਰ : ਇੱਕ ਸਰਵੇਖਣ

ਰਾਮ ਸਵਰਨ ਸਿੰਘ

ਜੇਕਰ ਪਿਛਲੇ ਕੁਝ ਸਾਲਾਂ ਦੌਰਾਨ ਗੁਰੂਆਂ ਤੇ 'ਰੱਬ' ਦੇ ਬੰਦਿਆਂ ਦੀ ਭਰਮਾਰ ਰਹੀ ਹੈ ਤਾਂ ਤਰਕਸ਼ੀਲਾਂ ਦਾ ਉਭਾਰ ਵੀ ਉਤਨਾ ਹੀ ਜ਼ਿਆਦਾ ਰਿਹਾ ਹੈ। ਭਾਵੇਂ ਤਰਕਸ਼ੀਲ ਲਹਿਰ ਪਿਛਲੇ ਕੁਝ ਦਹਾਕਿਆਂ ਤੋਂ ਸਰਗਰਮ ਰਹੀ ਹੈ ਪਰ ਪਿਛਲੇ ਸਮੇਂ ਦੌਰਾਨ ਵਾਪਰੀਆਂ ਘਟਨਾਵਾਂ ਨੇ ਇਸ ਲਹਿਰ ਨੂੰ ਬੜਾ ਸਹਾਰਾ ਦਿੱਤਾ ਹੈ। ਬਾਲਕ ਬ੍ਰਹਮਚਾਰੀ ਵੱਲੋਂ ਆਪਣੀ ਸਮਾਧੀ ਵਿੱਚੋਂ ਜਿਉਂਦੇ ਨਿਕਲਣ 'ਚ ਹੋਈ ਨਾਕਾਮੀ ਤੇ ਸੱਤਿਆ ਸਾਈ ਬਾਬੇ ਵੱਲੋਂ ਆਪਣੇ ਉਪੱਰ ਹੋਏ ਹਮਲੇ 'ਚ ਹਮਲਾਵਰਾਂ ਨੂੰ ਪਛਾੜਨ ਲਈ / ਆਪਣੇ ਬਚਾਅ ਲਈ, ਵਰਤੇ ਗਏ ਮਨੁੱਖੀ ਢੰਗ ਤਰੀਕਿਆਂ ਨੇ 'ਗੁਰੂਆਂ' ਦੇ ਸਾਰੇ ਕਬੀਲੇ ਦੀ ਭਰੋਸੇਯੋਗਤਾ ਸਬੰਧੀ ਸੁਆਲ ਖੜ੍ਹੇ ਕੀਤੇ ਹਨ। ਸੱਤਿਆਂ ਸਾਈ ਬਾਬੇ ਨੇ ਇੱਕ ਆਮ ਆਦਮੀ ਵਾਂਗ ਕਾਤਲਾਂ ਤੋਂ ਡਰਦਿਆਂ ਕਮਰੇ ਅੰਦਰ ਵੜਕੇ ਅੰਦਰੋਂ ਚਿਟਕਣੀ ਮਾਰ ਲਈ ਸੀ। ਤਰਕਸ਼ੀਲਾਂ ਨੇ ਅਜਿਹੇ ਕਥਿਤ ਰੱਬੀ ਬੰਦਿਆਂ ਖਿਲਾਫ ਮੁਹਿੰਮ ਚਲਾਈ ਹੋਈ ਹੈ। ਉਹ ਅਧਿਆਤਮਵਾਦੀ ਜਾਪ ਦੀਆਂ ਗੱਲਾਂ ਦੀ ਤਰਕਸ਼ੀਲ ਵਿਆਖਿਆ ਕਰਕੇ ਲੋਕਾਂ ਨੂੰ ਦੱਸਦੇ ਹਨ।

ਤਰਕਸ਼ੀਲ ਲਹਿਰ ਨੇ ਵਿਗਿਆਨ ਦੀ ਸਹਾਇਤਾ ਨਾਲ ਵਹਿਮ ਦੂਰ ਕੀਤੇ ਹਨ, ਬੇਤਰਕ ਨੂੰ ਤਰਕ ਨਾਲ ਦੂਰ ਕੀਤਾ ਹੈ। ਪੱਛਮੀ ਬੰਗਾਲ, ਮਹਾਂਰਸ਼ਟਰ ਅਤੇ ਦੱਖਣੀ ਸੂਬਿਆਂ ਵਿਚ ਤਰਕਸ਼ੀਲ ਲਹਿਰ ਬਹੁਤ ਮਜਬੂਤ ਹੈ। ਪੱਛਮੀ ਬੰਗਾਲ ਵਿਚ ਪੰਜ ਸਾਲਾਂ ਦੇ ਸਮੇਂ 'ਚ ਹੀ ਸਾਇੰਸ ਕਲੱਬਾ ਦੀ ਗਿਣਤੀ 150 ਤੋਂ ਵਧਕੇ 500 ਹੋ ਗਈ ਹੈ। 'ਦ ਸਾਇੰਸ ਐਂਡ ਰੈਸ਼ਨਲਿਸਟ ਐਸੋਸੀਏਸ਼ਨ ਆਫ਼ ਇੰਡੀਆ' ਤਿੰਨ ਸੌ ਦੇ ਲੱਗਭੱਗ ਛੋਟੀਆਂ ਤਰਕਸ਼ੀਲ ਕਲੱਬਾਂ ਦਾ ਸੰਗਮ ਬਣ ਗਈ ਹੈ। 'ਪਸ਼ਚਿਮ ਬੰਗਾਲ ਵਿਗਿਆਨ ਮੰਚ ' ਦੇ ਮੈਂਬਰਾਂ ਦੀ ਗਿਣਤੀ ਕੁਝ ਸਾਲ ਪਹਿਲਾਂ 700 ਸੀ ਜਦ ਕਿ ਹੁਣ ਇਹ ਗਿਣਤੀ 26000 ਹੋ ਗਈ ਹੈ। ਮਹਾਂਰਾਸ਼ਟਰ ਦੀ ਅੰਧਵਿਸ਼ਵਾਸ ਨਿਰਮੂਲਨ ਸਮਿਤੀ ਦੀਆਂ ਸੂਬੇ ਦੇ 20 ਜ਼ਿਲਿਆਂ ਵਿੱਚ 80 ਸ਼ਾਖਾਵਾਂ ਅਤੇ 5000 ਮੈਂਬਰ ਹਨ। ਰੈਸ਼ਨਲਿਸਟ ਐਸੋਸੀਏਸ਼ਨ ਤਾਮਿਲਨਾਡੂ ਦਾ ਦਾਅਵਾ ਹੈ ਕਿ ਉਸਦੀ ਮੈਂਬਰਸ਼ਿਪ ਇੱਕ ਲੱਖ ਤੋਂ ਵੀ ਵੱਧ ਹੈ।

ਪਿਛਲੇ ਸਾਲਾਂ ਦੌਰਾਨ ਤਰਕਸ਼ੀਲਾਂ ਦੇ ਕੰਮ ਵਿੱਚ ਸਿਫਤੀ ਤਬਦੀਲੀ ਆਈ ਹੈ। ਹੁਣ ਉਹ 60ਵਿਆਂ ਦੇ ਸਮੇਂ ਵਾਂਗ ਕੁਝ ਵਿਅਕਤੀਆਂ ਨੂੰ ਆਪਣਾ ਨਿਸ਼ਾਨਾ ਨਹੀਂ ਬਣਾਉਂਦੇ। ਉਦੋਂ ਕਾਵੂਰ ਨੇ ਕਈ ਗੁਰੂਆਂ ਨੂੰ ਵੰਗਾਰਿਆ ਸੀ। ਹੁਣ ਤਰਕਸ਼ੀਲਾਂ ਦਾ ਇਰਾਦਾ ਪਾਖੰਡੀ ਗੁਰੂਆਂ ਨੂੰ ਬੇਨਕਾਬ ਕਰਨਾ ਹੀ ਨਹੀ ਹੈ ਬਲਕਿ ਲੋਕਾਂ ਦਾ ਦ੍ਰਿਸ਼ਟੀਕੋਣ ਵਿਗਿਆਨਕ ਬਣਾਉਣਾ ਹੈ। ਬੰਬਈ ਦੀ ਇੱਕ ਤਰਕਸ਼ੀਲ ਅਲਕਾ ਜੋਸ਼ੀ ਦਾ ਕਹਿਣਾ ਹੈ, ''ਜਿਉਂ ਹੀ ਵਿਗਿਆਨ ਛਾ ਜਾਂਦਾ ਹੈ, ਵਹਿਮਾਂ-ਭਰਮਾਂ ਲਈ ਕੋਈ ਥਾਂ ਨਹੀਂ ਰਹਿ ਜਾਂਦੀ।''

ਅੱਕਾ ਮੁੱਥੂ ਸੁਆਮੀ ਜੋ ਅੰਤੂਰ ਸ਼ਹਿਰ ਦੇ ਹਨ , ਪਹਿਲਾਂ ਰਵਾਇਤੀ ਸਮਾਜਿਕ ਧਾਰਨਾਵਾਂ ਦੇ ਮਾਲਕ ਸਨ। ਕੁਝ ਵਰ੍ਹੇ ਪਹਿਲਾਂ ਆਪਣੇ ਪੁੱਤਰਾਂ ਦੇ ਵਿਆਹ ਦੌਰਾਨ ਅਚਾਨਕ ਹੀ ਉਲਟੇ ਹੋ ਗਏ । ਸਾਰੀਆਂ ਪ੍ਰਸਿੱਧ ਹਿੰਦੂ ਰਵਾਇਤਾਂ ਤੋਂ ਉਲਟ ਮੁੱਥੂ ਸੁਆਮੀ ਨੇ 500 ਵਿਧਵਾਵਾਂ ਨੂੰ ਮੁੱਖ ਮਹਿਮਾਨਾਂ ਵਜੋਂ ਬੁਲਾਇਆ ਜਦੋਂ ਕਿ ਉਹ ਜਾਣਦੇ ਸਨ ਕਿ ਵਿਧਵਾਵਾਂ ਨੂੰ ਆਮ ਤੌਰ ਤੇ ਬਦਸ਼ਗਨੀ ਸਮਝਿਆ ਜਾਂਦਾ ਹੈ। ਇਹ ਵਿਆਹ ਤਾਮਿਲ ਲੋਕਾਂ ਵਿੱਚ ਬਦਸ਼ਗਨੇ ਸਮਝੇ ਜਾਂਦੇ ਮਹੀਨੇ ਆਦੀ ਵਿੱਚ ਕੀਤੇ ਗਏ ਤੇ ਇਸਦਾ ਜਸ਼ਨ ਸ਼ੁੱਧ ਸ਼ਾਕਾਹਾਰੀ ਭੋਜਨ ਦੀ ਥਾਂ ਮਾਸ ਵਾਲੀ ਬਿਰਿਆਨੀ ਖਾ ਕੇ ਮਨਾਇਆ ਗਿਆ। ਬਹੁਤ ਸਾਰੀਆਂ ਧਾਰਮਿਕ ਰਸਮਾਂ ਉਲੰਘਣ ਦੇ ਬਾਵਜੂਦ ਮੁੱਥੂ ਸੁਆਮੀ ਦੇ ਪੁੱਤਰਾਂ ਦਾ ਕੁਝ ਨਹੀ ਵਿਗੜਿਆ। ਸੁਆਮੀ ਕਹਿੰਦੇ ਹਨ, ''ਉਹ ਰਾਜ਼ੀ-ਖੁਸ਼ੀ ਵਿਆਹੁਤਾ ਜੀਵਨ ਬਤੀਤ ਕਰ ਰਹੇ ਹਨ ਤੇ ਮੈਂ ਆਪਣੀ ਮਨਸ਼ਾ ਵੀ ਸਿੱਧ ਕਰ ਲਈ ਹੈ।''

ਆਪਣੇ ਨਵੇਂ ਬਣੇ ਪ੍ਰਭਾਵ ਨਾਲ ਤਰਕਸ਼ੀਲਾਂ ਨੇ ਉਨ੍ਹਾਂ ਲੋਕਾਂ ਨੂੰ ਵੀ ਆਪਣੇ ਨਾਲ ਰਲਾਇਆ ਹੈ ਜਿਹੜੇ ਬਹੁਤ ਪੱਕੇ ਵਹਿਮੀ ਸਨ। ਅਮਰੀਕੀ ਅੰਜੀਲਪ੍ਰਸਤ ਮੈਵੀਵਸ ਸੈਲੋਲਰ ਬੰਬਈ ਤੇ ਮਦਰਾਸ ਦੇ ਸਫਲ ਦੌਰੇ ਉਪਰੰਤ ਕਲਕੱਤਾ ਆਇਆ ਸੀ। ਕੁਝ ਲੋਕਾਂ ਦੀ ਸਹਾਇਤਾ ਨਾਲ ਸੈਲੋਲਰ ਨੇ ਸ਼ਹਿਰ ਦੇ ਖੁੱਲ੍ਹੇ ਪਾਰਕ ਸਰਕਸ ਮੈਦਾਨ ਵਿੱਚ ਇੱਕ ਦਰਬਾਰ ਲਗਾਇਆ ਤੇ ਵਾਅਦਾ ਕੀਤਾ ਕਿ ਉਹ ਤੁਰੰਤ ਹੀ ਗੂੰਗੇ ਬੋਲ਼ਿਆਂ ਦਾ ਇਲਾਜ ਕਰਨਗੇ। ਉਨ੍ਹਾਂ ਵੱਲੋਂ ਬੋਲੇ ਗਏ ਹਰ ਸ਼ਬਦ ਨਾਲ ਹਜ਼ਾਰਾਂ ਲੋਕੀਂ ਕੀਲੇ ਗਏ ਤੇ ਕੀਲੇ ਜਾਂਦੇ ਰਹੇ। ਇਹ ਸਿਲਸਿਲਾ ਓਨਾ ਚਿਰ ਜਾਰੀ ਰਿਹਾ ਜਿੰਨਾਂ ਚਿਰ ਤਰਕਸ਼ੀਲਾਂ ਨੇ ਉਸ ਨੂੰ ਧੋਖੇਬਾਜ਼ ਨਾ ਕਿਹਾ। ਇਨ੍ਹਾਂ ਵਿੱਚੋਂ ਕੁਝ ਤਾਂ ਮੰਚ ਉਪੱਰ ਹੀ ਚੜ੍ਹ ਗਏ, ਜਿੱਥੇ ਉਨ੍ਹਾਂ ਦਾ ਸਾਹਮਣਾ ਇੱਕ ਇਹੋ ਜਿਹੇ ਵਿਅਕਤੀ ਨਾਲ ਹੋਇਆ ਜਿਸ ਬਾਰੇ ਸੈਲੋਲਰ ਦਾ ਦਾਅਵਾ ਸੀ ਕਿ ਉਸਨੇ ਉਦੋਂ ਹੀ ਉਸਦਾ ਇਲਾਜ ਕੀਤਾ ਸੀ। ਜਦੋਂ ਇਸ ਮਾਮਲੇ ਦੀ ਬਰੀਕੀ ਨਾਲ ਛਾਣਬੀਣ ਕੀਤੀ ਗਈ ਤਾਂ ਪਤਾ ਲੱਗਿਆ ਕਿ ਉਹ ਵਿਅਕਤੀ ਕਦੇ ਵੀ ਗੂੰਗਾ ਬੋਲਾ ਨਹੀਂ ਸੀ। ਫਿਰ ਸੈਲੋਲਰ ਨੂੰ ਭੜਕੇ ਹੋਏ ਲੋਕਾਂ ਵੱਲੋਂ ਮਾਰੇ ਗਏ ਪੱਥਰਾਂ ਤੋਂ ਹੀ ਨਹੀਂ ਬਚਣਾ ਪਿਆ ਸਗੋਂ ਉਸਨੂੰ ਸੂਬਾਈ ਪ੍ਰਸ਼ਾਸਨ ਨੇ 'ਬੇਲੋੜਾ' ਕਰਾਰ ਦੇ ਕੇ ਆਪਣੇ ਦੇਸ਼ ਵਾਪਸ ਭੇਜ ਦਿੱਤਾ ਗਿਆ ਸੀ। ਮਹਾਰਾਸ਼ਟਰ ਵਿੱਚ ਬਾਰਾਮਤੀ ਦੇ ਗੋਦ ਬਾਬਾ ਦਾ ਦਾਅਵਾ ਸੀ ਕਿ ਉਹ ਜਿਹੜੀ ਵੀ ਚੀਜ਼

ਨੂੰ ਹੱਥ ਲਗਾਉਂਦੇ ਹਨ ਉਹ ਮਿੱਠੀ ਹੋ ਜਾਂਦੀ ਹੈ। ਜਦੋਂ ਇੰਡੀਆ ਟੂਡੇ ਵੱਲੋਂ ਉਸ ਦੁਆਰਾ ਮਿੱਠੇ ਕੀਤੇ ਪਾਣੀ ਦਾ ਵਿਸ਼ਲੇਸ਼ਣ ਕਰਵਾਇਆ ਗਿਆ ਤਾਂ ਪਤਾ ਲੱਗਾ ਕਿ ਉਸ ਪਾਣੀ ਵਿੱਚ ਸਕਰੀਨ ਸੀ ਜੋ ਖੰਡ ਨਾਲੋਂ 500 ਗੁਣਾਂ ਵੱਧ ਮਿੱਠੀ ਹੁੰਦੀ ਹੈ।

ਚਮਤਕਾਰਾਂ ਦੀ ਇੱਕ ਅਜਿਹੀ ਤਫਤੀਸ਼ , ਜਿਸ ਨੂੰ ਸਰਕਾਰੀ ਸਰਪ੍ਰਸਤੀ ਹੇਠ ਕੀਤਾ ਗਿਆ ਸੀ, 70ਵਿਆਂ ਦੇ ਅੱਧ ਵਿੱਚ ਕੀਤੀ ਗਈ ਜਦੋਂ ਪ੍ਰਸਿੱਧ ਸਿੱਖਿਆ ਸ਼ਾਸਤਰੀ ਡਾ. ਐਚ ਨਰਸਿਮ੍ਹਈਆ ਦੀ ਅਗਵਾਈ ਵਿੱਚ ਇੱਕ ਕਮੇਟੀ ਨੇ ਕੁਝ ਚਮਤਕਾਰਾਂ ਤੇ ਵਹਿਮਾਂ–ਭਰਮਾਂ ਦੀ ਤਫਤੀਸ਼ ਕੀਤੀ। ਇਸ ਤਫਤੀਸ਼ ਤੋਂ ਜਲਦੀ ਬਾਅਦ ਕਰਨਾਟਕ ਦੇ ਕਈ ਗੁਰੂਆ ਜਿਵੇਂ – ਸ੍ਰੀ ਸ਼ਿਵਾ ਬਾਲਾ ਯੋਗੀ ਬੰਗਲੌਰ ਵਾਲੇ ,ਸਾਈਂ ਸ਼ੰਕਰ ਕੂਠਗਵਾਲੇ ਤੇ ਗਣਪਤੀ ਸਚਿਦਾਨੰਦ ਸੁਆਮੀ ਮੈਸੂਰ ਵਾਲੇ ਨੇ ਇਸ ਕਮੇਟੀ ਦੇ ਮੈਂਬਰਾਂ ਨੂੰ ਸੱਦਕੇ ਦੱਸਿਆ ਸੀ ਕਿ ਉਹਨਾਂ ਕੋਲ ਚਮਤਕਾਰ /ਗੈਬੀ ਸ਼ਕਤੀ ਨਹੀਂ ਹੈ। ਇਸੇ ਕਮੇਟੀ ਨੇ ਮੈਸੂਰ ਦੇ ਇੱਕ ਛੋਟੇ ਜਿਹੇ ਪਿੰਡ ਪਾਂਡਵਪੁਰਾ ਵਿੱਚ ਰਹਿੰਦੇ 7 ਸਾਲਾ ਲੜਕੇ ਸਾਈਂ ਕ੍ਰਿਸ਼ਨਾ ਦੇ ਚਮਤਕਾਰਾਂ ਦਾ ਮੁਆਇਨਾ ਕੀਤਾ। ਜਦੋਂ ਲੜਕੇ ਦੇ ਮਾਪੇ ਇੱਕ ਚਿੱਠੀ ਦਾ ਜੁਆਬ ਦੇਣ ਵਿਚ ਨਾਕਾਮ ਰਹੇ ਤਾਂ ਕਮੇਟੀ ਦੇ ਮੈਂਬਰ ਜੁਲਾਈ 1976 ਵਿੱਚ ਸ਼ਰਧਾਲੂਆਂ ਦੇ ਰੂਪ ਵਿੱਚ ਪਾਂਡਵਪੁਰਾ ਗਏ। ਇੱਕ ਮੈਂਬਰ ਨੇ ਤੁਰੰਤ ਦੇਖ ਲਿਆ ਕਿ ਉਹ ਮੁੰਡਾ ਵਾਰ–ਵਾਰ ਆਪਣਾ ਹੱਥ ਆਪਣੇ ਲੱਕ ਕੋਲ ਲਿਜਾ ਰਿਹਾ ਸੀ ਤੇ ਜਾਪਦਾ ਸੀ ਜਿਵੇਂ ਉਹ ਬੇਚੈਨ ਹੋਵੇ। ਜਦੋਂ ਉਸ ਮੈਂਬਰ ਨੇ ਮੁੰਡੇ ਦੇ ਲੱਕ ਨਾਲ ਲਮਕਦੀ ਡੋਰੀ ਖਿੱਚ ਲਈ ਤਾਂ ਉਹ ਰਾਖ, ਜੋ ਉਸ ਮੁੰਡੇ ਨੇ ਕੱਛੇ ਵਿੱਚ ਲੁਕਾਈ ਹੋਈ ਸੀ, ਹੇਠਾਂ ਡਿੱਗ ਪਈ। ਫਿਰ ਕਮੇਟੀ ਨੇ ਆਪਣਾ ਧਿਆਨ ਸਾਈਂ ਬਾਬਾ ਵੱਲ ਕੀਤਾ। ਜਿਸਨੇ ਕਈ 'ਚਮਤਕਾਰ' ਕੀਤੇ ਸਨ ਜਿਵੇਂ ਰਾਖ ਪੈਦਾ ਕਰਨਾ, ਸੋਨੇ ਦੀ ਚੇਨ ਪੈਦਾ ਕਰਨੀ, ਘੜੀਆਂ ਪੈਦਾ ਕਰਨੀਆਂ ਤੇ ਕਈ ਲਾਇਲਾਜ ਬਿਮਾਰੀਆਂ ਦਾ ਇਲਾਜ ਕਰਨਾ। ਕਮੇਟੀ ਨੂੰ ਸਾਈ ਬਾਬਾ ਵੱਲ ਭੇਜੀਆਂ ਤਿੰਨ ਚਿੱਠੀਆਂ ਦਾ ਕੋਈ ਜੁਆਬ ਨਾ ਮਿਲਿਆ ਜਿਨ੍ਹਾ ਵਿਚ ਉਸਦੇ ਕਥਿਤ ਚਮਤਕਾਰਾਂ ਦੀ ਪੜਤਾਲ ਕਰਨ ਦੀ ਮੰਗ ਕੀਤੀ ਗਈ ਸੀ। ਇਸਤੋਂ ਉਲਟ ਸਾਈਂ ਬਾਬਾ ਨੇ ਕਮੇਟੀ ਦੇ ਚੇਅਰਮੈਨ ਉਪਰ ਜ਼ਹਿਰ ਛਿੜਕ ਦਿੱਤਾ ਤੇ ਉਸਨੂੰ ਦੈਵੀ ਸ਼ਕਤੀ ਨੂੰ ਸਮਝਣ ਵਿੱਚ ਅਸਮਰਥ ·ਮਾਮੂਲੀ ਕੀੜਾ ਕਰਾਰ ਦਿੱਤਾ। ਭਾਵੇਂ ਇਹ ਰੱਟਾ 18 ਮਹੀਨੇ ਪਿਆ ਰਿਹਾ ਪਰ ਕਮੇਟੀ ਨੂੰ ਬਾਬੇ ਦੇ ਚਮਤਕਾਰਾਂ ਦੀ ਪੜਤਾਲ ਕਰਨ ਦੀ ਆਗਿਆ ਵੀ ਨਾ ਮਿਲੀ। ਡਾ. ਨਰਸਿਮਹਈਆ ਦਾ ਕਹਿਣਾ ਹੈ ਕਿ ਸਾਈਂ ਬਾਬਾ ਨੇ ਸਾਡੀਆਂ ਚਿੱਠੀਆਂ ਦੇ ਜੁਆਬ ਨਹੀਂ ਦਿੱਤੇ ਤੇ ਨਾ ਹੀ ਸਾਨੂੰ ਮਿਲਣ ਦਾ ਹੌਸਲਾ ਕੀਤਾ। ਅਸੀਂ ਪੂਰੀ ਤਰ੍ਹਾਂ ਉਸਨੂੰ ਬੇਨਕਾਬ ਕਰ ਦਿੱਤਾ ਹੈ।

ਆਪਣੀਆਂ ਸਫਲਤਾਵਾਂ ਤੋਂ ਉਤਸ਼ਾਹਿਤ ਹੋ ਕੇ ਤਰਕਸ਼ੀਲ ਆਪਣੀ ਮੁਹਿੰਮ ਨੂੰ ਦੇਸ਼ ਦੇ ਸਾਰੇ ਹਿੱਸਿਆਂ ਤੱਕ ਲਿਜਾ ਰਹੇ ਹਨ। ਉਹ ਸਾਰੇ 'ਚਮਤਕਾਰ' ਆਪ ਕਰਕੇ ਵਿਖਾਉਂਦੇ ਹਨ ਜਿਹੜੇ ਸਾਈਂ ਬਾਬੇ ਵਰਗੇ ਦੰਭੀ ਮਹਾਤਮਾ ਕਰਦੇ ਹਨ। ਪੰਜਾਬ 'ਚ ਪਿਛਲੇ ਇੱਕ ਦਹਾਕੇ ਤੋਂ ਚੱਲੀ ਤਰਕਸ਼ੀਲ ਲਹਿਰ ਦੀਆਂ ਸਫਲਤਾਵਾਂ ਤੋਂ ਕੌਣ ਨਹੀਂ ਜਾਣੂ ਜਿਸਨੇ ਪੰਜਾਬ ਦੇ ਕੋਨੇ – ਕੋਨੇ 'ਚ ਤਰਕਸ਼ੀਲਤਾ ਦਾ ਚਾਨਣ ਵੰਡਿਆ ਹੈ। ਹੁਣ ਤੱਕ ਕਈ ਗੈਬੀ ਸ਼ਕਤੀ ਦੇ ਦਾਅਵੇਦਾਰਾਂ ਦਾ ਭਾਂਡਾ ਭੰਨਕੇ ਪੂਰੀ ਸਫਲਤਾ 40 ਦੇ ਲਗਭਗ ਇਕਾਈਆਂ ਤੇ 15 ਮਨੋਰੋਗ ਕੇਂਦਰ ਚਲਾ ਰਹੀ ਹੈ। ਅਨੇਕਾਂ ਤਰਕਸ਼ੀਲ ਪੁਸਤਕਾਂ ਪੰਜਾਬੀ ਪਾਠਕਾਂ ਨੂੰ ਦੇਣ ਦੇ ਨਾਲ–ਨਾਲ 'ਤਰਕਸ਼ੀਲ' ਮੈਗਜ਼ੀਨ ਦਾ ਪ੍ਰਕਾਸ਼ਨ ਲਗਾਤਾਰ ਜਾਰੀ ਹੈ। ਇਸਨੇ ਹਰ ਗੈਰ–ਵਿਗਿਆਨਕ ਘਟਨਾ ਦੀ ਪੜਤਾਲ ਕਰਕੇ ਸੱਚ ਲੋਕਾਂ ਸਾਹਵੇਂ ਪੇਸ਼ ਕੀਤਾ ਹੈ। ਤਰਕਸ਼ੀਲ ਲਹਿਰ ਲੋਕਾਂ ਦੀ ਲਹਿਰ ਹੈ, ਉਹ ਦਿਨ ਦੂਰ ਨਹੀਂ ਜਦੋਂ ਸਮਾਜ 'ਚ ਵਿਗਿਆਨਕ ਵਿਚਾਰਧਾਰਾ ਦੀ ਸਰਦਾਰੀ ਹੋਏਗੀ ਤੇ ਅਖੌਤੀ ਬਾਬਿਆਂ, ਪੀਰਾਂ, ਜੋਤਿਸ਼ੀਆਂ, ਤਾਂਤਰਿਕਾਂ ਤੇ ਸਾਈਂ ਬਾਬੇ ਵਰਗੇ ਦੰਭੀ ਗੁਰੂਆਂ ਨੂੰ ਮੂੰਹ ਦੀ ਖਾਣੀ ਪਵੇਗੀ।

### ਅੰਧ ਵਿਸ਼ਵਾਸ਼ ਦਾ ਇੱਕ ਅਨੋਖਾ ਮਾਮਲਾ

ਦਿੱਲੀ ਪੁਲਿਸ ਦੇ ਇੱਕ ਸਹਾਇਕ ਉਪ–ਨਿਰੀਖਕ ਦੀ ਮੌਤ ਮਗਰੋਂ ਉਹਦੀਆਂ ਹੱਡੀਆਂ ਦਾ ਢਾਂਚਾ ਉਹਦੇ ਹਰੀ ਨਗਰ ਸਥਿਤ ਘਰ ਤੋਂ ਬਰਾਮਦ ਕੀਤਾ ਗਿਆ ਹੈ। ਪਤਾ ਚੱਲਿਆ ਹੈ ਕਿ ਸਹਾਇਕ ਉਪ–ਨਿਰੀਖਕ ਸੁਰੇਸ਼ ਕੁਮਾਰ ਦੀ ਮੌਤ ਲਗਭਗ ਡੇਢ ਸਾਲ ਪਹਿਲਾਂ ਹੋ ਗਈ ਸੀ ਪਰ ਮਰਨ ਵਾਲੇ ਦੀ ਪਤਨੀ ਨੇ ਉਹਦਾ ਦਾਹ ਸੰਸਕਾਰ ਕਰਨ ਦੀ ਥਾਂ ਆਪਣੇ ਪਤੀ ਦੀ ਲਾਸ਼ ਨੂੰ ਘਰ ਦੇ ਅੰਦਰ ਹੀ ਰੱਖੀ ਰਖਿਆ। ਸੁਰੇਸ਼ ਕੁਮਾਰ ਦੀ ਪਤਨੀ ਕਮਲੇਸ਼ ਨੇ ਆਪਣੇ ਪਤੀ ਦੀ ਲਾਸ਼ ਨੂੰ ਇਸ ਕਰਕੇ ਸੰਭਾਲ ਕੇ ਰੱਖਿਆ ਕਿਉਂਕਿ ਉਸਨੂੰ ਭਰੋਸਾ ਸੀ ਕਿ ਇੱਕ ਦਿਨ ਉਹ ਜਿਉਂਦਾ ਹੋ ਜਾਵੇਗਾ।

48 ਸਾਲਾਂ ਦਾ ਏ. ਐਸ. ਆਈ. ਸੁਰੇਸ਼ ਕੁਮਾਰ 1 ਅਪਰੈਲ 1993 ਤੋਂ ਛੁੱਟੀ ਤੇ ਸੀ। ਉਹ ਹਾਈ ਬਲੱਡ ਪ੍ਰੈਸ਼ਰ ਦਾ ਮਰੀਜ਼ ਸੀ ਤੇ ਪਿਛਲੇ ਵਰ੍ਹੇ ਮਈ ਵਿੱਚ ਉਹਦੀ ਮੌਤ ਹੋ ਗਈ ਸੀ, ਪਰ ਜਦ ਕਦੇ ਕੋਈ ਬੰਦਾ ਸੁਰੇਸ਼ ਬਾਰੇ ਪੁੱਛ ਪੜਤਾਲ ਕਰਨ ਲਈ ਉਹਦੇ ਘਰ ਆਉਂਦਾ ਸੀ ਤਾਂ ਘਰ ਵਾਲੇ ਉਹਨੂੰ ਇਹ ਕਹਿਕੇ ਟਾਲ ਦਿੰਦੇ ਸਨ ਕਿ ਉਹ ਘਰ ਨਹੀਂ ਹੈ।

ੴੴੴੴੴ



ਇੱਕ ਮੁਲਾਕਾਤ :–

## ਅਲਟਰਾ–ਸਾਊਂਡ ਸਕੈਨਿੰਗ ਬਾਰੇ

ਪ੍ਰਸ਼ਨ : ਡਾ. ਗੁਰਦੀਪ ਕੌਰ ਜੀ, ਸਭ ਤੋਂ ਪਹਿਲਾਂ ਤੁਸੀਂ ਸਾਨੂੰ ਇਹ ਦੱਸੋ ਕਿ ਅਲਟਰਾ–ਸਾਊਂਡ ਸਕੈਨਿੰਗ ਤੋਂ ਕੀ ਭਾਵ ਹੈ?

ਡਾ. ਗੁਰਦੀਪ : ਚਰਨਜੀਤ ਜੀ, ਅਲਟਰਾ ਸਾਊਂਡ ਸਕੈਨਿੰਗ (Ultra-sound Scanning) ਸਰੀਰ ਦੀ ਅੰਦਰੋਂ ਜਾਂਚ ਕਰਨ ਦੀ ਵਿਧੀ ਹੈ। ਇਸ ਵਿੱਚ ਅਲਟਰਾ–ਸਾਊਂਡ ਵੇਵਜ਼ (Ultra-sound waves) ਭਾਵ ਪਰਾ–ਆਵਾਜ਼ ਤਰੰਗਾਂ ਰਾਹੀਂ ਸਰੀਰ ਦੇ ਅੰਦਰੂਨੀ ਅੰਗਾਂ ਦੀ ਸਹੀ ਸਥਿਤੀ ਜਾਣੀ ਜਾ ਸਕਦੀ ਹੈ।

ਪ੍ਰਸ਼ਨ : ਇਹ ਐਕਸ–ਰੇ (X-rays) ਤੋਂ ਕਿਵੇਂ ਭਿੰਨ ਹੈ?

ਡਾਕਟਰ : ਐਕਸ–ਰੇ ਵਿੱਚ ਐਕਸ ਨਾਂ ਦੀਆਂ ਕਿਰਨਾਂ ਦੀ ਵਰਤੋਂ ਦੁਆਰਾ ਸਰੀਰ ਦੇ ਅੰਦਰੂਨੀ ਅੰਗਾਂ ਦੀ ਤਸਵੀਰ ਖਿੱਚੀ ਜਾਂਦੀ ਹੈ ਪਰ ਅਲਟਰਾ ਸਾਊਂਡ ਵਿੱਚ ਆਵਾਜ਼ ਤਰੰਗਾਂ ਦੀ ਮਦਦ ਨਾਲ ਸਰੀਰ ਦੇ ਅੰਦਰੂਨੀ ਅੰਗਾਂ ਦੀ ਜਾਂਚ ਕੀਤੀ ਜਾਂਦੀ ਹੈ। ਅਲਟਰਾ ਸਾਊਂਡ ਸਕੈਨਿੰਗ ਨੂੰ ਸਮਝਣ ਲਈ ਚਮਗਿੱਦੜਾਂ ਦੀ ਉਦਾਹਰਨ ਲਈ ਜਾ ਸਕਦੀ ਹੈ। ਆਪਾਂ ਸਾਰੇ ਜਾਣਦੇ ਹਾਂ ਕਿ ਚਮਗਿੱਦੜ ਹਨੇਰੇ ਵਿੱਚ ਬਿਨਾਂ ਦੇਖੇ ਰਾਹ ਲੱਭ ਲੈਂਦੇ ਹਨ ਕਿਉਂ ਕਿ ਚਮਗਿੱਦੜ ਵਿਸ਼ੇਸ਼ ਕਿਸਮ ਦੀਆਂ ਆਵਾਜ਼ ਤਰੰਗਾਂ ਪੈਦਾ ਕਰਦੇ ਹਨ ਜਿਹੜੀਆਂ ਵੱਖ ਵੱਖ ਵਸਤਾਂ ਨਾਲ ਟਕਰਾ ਕੇ ਵਾਪਸ ਚਮਗਿੱਦੜਾਂ ਤੱਕ ਪੁਜਦੀਆਂ ਹਨ, ਜਿਸ ਨਾਲ ਉਹ ਰਸਤੇ ਵਿੱਚ ਆਉਣ ਵਾਲੀਆਂ ਰੁਕਾਵਟਾਂ ਬਾਰੇ ਜਾਣ ਲੈਂਦੇ ਹਨ। ਬਿਲਕੁਲ ਇਸੇ ਸਿਧਾਂਤ ਅਨੁਸਾਰ ਅਲਟਰਾ ਸਾਊਂਡ ਪੈਦਾ ਕਰਨ ਵਾਲੀ ਮਸ਼ੀਨ ਰਾਹੀਂ ਤਰੰਗਾਂ ਨੂੰ ਮਨੁੱਖੀ ਸਰੀਰ ਵਿੱਚੋਂ ਲੰਘਾਇਆ ਜਾਂਦਾ ਹੈ। ਸਰੀਰ ਦੇ ਅੰਦਰੂਨੀ ਅੰਗਾਂ ਨਾਲ ਟਕਰਾ ਕੇ ਵਾਪਸ ਮੁੜੀਆਂ ਆਵਾਜ਼ਾਂ ਦੀ ਤੀਬਰਤਾ (Intensity) ਰਾਹੀਂ ਅੰਦਰਲੇ ਅੰਗਾਂ ਦੀ ਸਥਿਤੀ ਦਾ ਬਿਲਕੁਲ ਸਹੀ ਅੰਦਾਜਾ ਹੋ ਜਾਂਦਾ ਹੈ।

ਪ੍ਰਸ਼ਨ : ਅਲਟਰਾ–ਸਾਊਂਡ ਸਕੈਨਿੰਗ ਦੀ ਵਰਤੋਂ ਕਦੋਂ ਕੀਤੀ ਜਾਂਦੀ ਹੈ?

ਡਾਕਟਰ : ਅਸਲ ਵਿੱਚ ਮਰੀਜ਼ ਦੇ ਅੰਦਰੂਨੀ ਅੰਗਾਂ ਦੀ ਅਸਲ ਹਾਲਤ ਜਾਣਨ ਲਈ ਇਸ ਦੀ ਵਰਤੋਂ ਕੀਤੀ ਜਾਂਦੀ ਹੈ, ਜਿਵੇਂ ਪੇਟ ਦੀਆਂ ਬਿਮਾਰੀਆਂ ਲਈ ਤੇ ਔਰਤਾਂ ਦੀਆਂ ਜਣਨ ਨਾਲ ਸਬੰਧਤ ਬਿਮਾਰੀਆਂ ਲਈ।

ਪ੍ਰਸ਼ਨ : ਡਾ. ਸਾਹਿਬ ਤੁਸੀਂ ਔਰਤ ਰੋਗਾਂ ਦੇ ਮਾਹਿਰ ਹੋ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਔਰਤਾਂ ਦੇ ਰੋਗਾਂ ਦੀ ਜਾਂਚ ਲਈ ਇਸ ਦੀ ਕਿੰਨੀ ਕੁ ਵਰਤੋਂ ਹੁੰਦੀ ਹੈ?

ਡਾਕਟਰ : ਔਰਤ ਦੇ ਅੰਦਰੂਨੀ ਜਣਨ ਅੰਗਾਂ ਵਿੱਚ ਕਿਸੇ ਕਿਸਮ ਦੀ ਬਿਮਾਰੀ ਹੋਵੇ ਤਾਂ ਅਲਟਰਾ ਸਾਊਂਡ ਸਕੈਨਿੰਗ ਜਾਂਚ–ਪੜਤਾਲ ਵਿਚ ਮਦਦ ਕਰਦਾ ਹੈ ਪਰ ਮੈਂ ਇੱਥੇ ਸਪਸ਼ਟ ਕਰ ਦੇਣਾ ਚਾਹੁੰਦੀ ਹਾਂ ਕਿ ਔਰਤ ਦੀ ਹਰ ਬਿਮਾਰੀ ਲਈ ਅਲਟਰਾ ਸਾਊਂਡ ਸਕੈਨਿੰਗ ਦੀ ਜ਼ਰੂਰਤ ਨਹੀਂ ਅਤੇ ਨਾ ਹੀ ਇਹ ਜਾਂਚ ਪੜਤਾਲ ਦੀ ਇੱਕੋ ਇੱਕ ਵਿਧੀ ਹੈ। ਹਾਂ ਇਹ ਹੋਰ ਟੈਸਟਾਂ ਵਾਂਗ ਇੱਕ ਟੈਸਟ ਹੈ ਜੋ ਅੰਦਰੂਨੀ ਭਾਗਾਂ ਬਾਰੇ ਜਾਣਨ ਵਿੱਚ ਸਹਾਇਤਾ ਕਰਦਾ ਹੈ।

ਪ੍ਰਸ਼ਨ : ਗਰਭਵਤੀ ਔਰਤਾਂ ਲਈ ਇਹ ਟੈਸਟ ਕਿੰਨਾਂ ਕੁ ਜ਼ਰੂਰੀ ਹੈ ?

ਡਾਕਟਰ : ਇਹ ਟੈਸਟ ਸਧਾਰਨ ਗਰਭਵਤੀ ਔਰਤਾਂ ਲਈ ਬਿਲਕੁਲ ਜ਼ਰੂਰੀ ਨਹੀਂ। ਹਾਂ ਜੇ ਗਰਭਵਤੀ ਔਰਤ ਨੂੰ ਕਿਸੇ ਕਿਸਮ ਦੀ ਤਕਲੀਫ਼ ਹੋਵੇ ਅਤੇ ਉਸਦਾ ਇਲਾਜ ਕਰ ਰਹੇ ਡਾਕਟਰ ਨੂੰ ਜ਼ਰੂਰੀ ਜਾਪੇ ਤਾਂ ਟੈਸਟ

ਜ਼ਰੂਰ ਕਰਵਾਉਣਾ ਚਾਹੀਦਾ ਹੈ।

ਪ੍ਰਸ਼ਨ : ਡਾ. ਸਾਹਿਬ ਸਾਡੀ ਮੁਲਾਕਾਤ ਦਾ ਜੋ ਅਸਲ ਮੰਤਵ ਹੈ, ਹੁਣ ਅਸੀਂ ਉਸ ਵੱਲ ਮੁੜਦੇ ਹਾਂ। ਅਸਲ ਵਿੱਚ ਅਸੀਂ ਜਾਣਨਾ ਚਾਹੁੰਦੇ ਹਾਂ ਕਿ ਅਲਟਰਾ-ਸਾਊਂਡ ਸਕੈਨਿੰਗ ਦੀ ਵਰਤੋਂ ਗਰਭ ਵਿੱਚ ਪਲ ਰਹੇ ਬੱਚੇ ਦਾ ਲਿੰਗ ਜਾਣਨ ਲਈ ਵੀ ਕੀਤੀ ਜਾਂਦੀ ਹੈ? ਇਹ ਕਿਵੇਂ ਕੀਤਾ ਜਾਂਦੈ, ਸਾਨੂੰ ਇਹਦੇ ਬਾਰੇ ਦੱਸੋ।

ਡਾਕਟਰ : ਅਸਲ ਵਿੱਚ ਗਰਭ ਵਿੱਚ ਬੱਚੇ ਦਾ ਲਿੰਗ ਜਾਣਨ ਲਈ ਕਈ ਵਿਧੀਆਂ ਵਰਤੀਆਂ ਜਾਂਦੀਆਂ ਹਨ, ਉਹਨਾਂ ਵਿੱਚੋਂ ਅਲਟਰਾ-ਸਾਊਂਡ ਸਕੈਨਿੰਗ ਵੀ ਹੈ। ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ ਅਲਟਰਾ-ਸਾਊਂਡ ਨਾਲ ਸਰੀਰ ਦੇ ਅੰਦਰੂਨੀ ਭਾਗ ਦੀ ਸਥਿਤੀ ਜਾਣੀ ਜਾ ਸਕਦੀ ਹੈ ਤਾਂ ਨਿਸ਼ਚੇ ਹੀ ਬੱਚੇ ਦੇ ਲਿੰਗ ਬਾਰੇ ਵੀ ਜਾਣਿਆ ਜਾ ਸਕਦਾ ਹੈ ਪਰ ਇਹ ਮਾੜੀ ਗੱਲ ਹੈ। ਇਹ ਵਿਗਿਆਨ ਦੀ ਤਕਨੀਕ ਦੀ ਗਲਤ ਵਰਤੋਂ ਹੈ।

ਪ੍ਰਸ਼ਨ : ਗਰਭ ਦੇ ਕਿਹੜੇ ਮਹੀਨੇ ਦੌਰਾਨ ਲਿੰਗ ਜਾਣਨ ਲਈ ਲੋਕ ਇਹ ਟੈਸਟ ਕਰਵਾਉਂਦੇ ਹਨ?

ਡਾਕਟਰ : 12 ਹਫਤਿਆਂ ਭਾਵ 3 ਮਹੀਨਿਆਂ ਬਾਅਦ ਬੱਚੇ ਦੇ ਲਿੰਗ ਬਾਰੇ ਜਾਣਿਆ ਜਾ ਸਕਦਾ ਹੈ।

ਪ੍ਰਸ਼ਨ : ਡਾ. ਸਾਹਿਬ ਸਾਡੇ ਸਮਾਜ ਵਿੱਚ ਲੜਕੀ ਨੂੰ ਚੰਗਾ ਨਹੀਂ ਸਮਝਿਆ ਜਾਂਦਾ ਸੋ ਅੱਜ ਕੱਲ੍ਹ ਲੋਕ, ਤਕਨੀਕ ਦਾ ਨਜਾਇਜ਼ ਫਾਇਦਾ ਉਠਾ ਕੇ ਲੜਕੀਆਂ ਨੂੰ ਭਰੂਣ ਵਿੱਚ ਹੀ ਖਤਮ ਕਰ ਦਿੰਦੇ ਨੇ। ਤੁਸੀਂ ਸਾਨੂੰ ਦੱਸੋ ਕਿ ਇਸ ਸਟੇਜ ਤੇ ਅਬਾਰਸ਼ਨ (Abortion) ਕਰਵਾਉਣਾ ਕੀ ਗਰਭਵਤੀ ਔਰਤ ਦੀ ਜਾਨ ਨੂੰ ਜ਼ਿਆਦਾ ਖਤਰਾ ਨਹੀਂ ਹੁੰਦਾ?

ਡਾਕਟਰ : ਬਹੁਤ ਖਤਰਾ ਹੈ ਜੀ। ਮੈਨੂੰ ਤਾਂ ਸਮਝ ਨਹੀਂ ਪੈਂਦੀ ਕਿ ਔਰਤਾਂ ਇਹ ਖਤਰਨਾਕ ਰਿਸਕ ਕਿਵੇਂ ਲੈ ਲੈਂਦੀਆਂ ਨੇ? ਇਸ ਖਤਰਨਾਕ ਰੁਝਾਨ ਨੂੰ ਰੋਕਣ ਲਈ ਪੰਜਾਬ ਸਰਕਾਰ ਨੇ ਅਲਟਰਾ-ਸਾਊਂਡ ਸਕੈਨਿੰਗ ਰਾਹੀ ਲਿੰਗ ਦੱਸਣ ਤੇ ਪਾਬੰਦੀ ਲਾ ਦਿੱਤੀ ਹੈ। ਸਰਕਾਰੀ ਹਸਪਤਾਲਾਂ ਵਿੱਚ ਤਾਂ ਪਹਿਲਾਂ ਹੀ ਪਾਬੰਦੀ ਸੀ ਪਰ ਇਸ ਹੁਕਮ ਨਾਲ ਨਿਜੀ ਵਪਾਰਕ ਮਸ਼ੀਨਾਂ ਵਾਲਿਆਂ ਤੇ ਵੀ ਲਿੰਗ ਦੱਸਣ ਤੇ ਰੋਕ ਲਾ ਦਿੱਤੀ ਹੈ।

ਪ੍ਰਸ਼ਨ : ਡਾ. ਸਾਹਿਬ ਜੀ ਤੁਹਾਨੂੰ ਲਗਦੈ ਕਿ ਸਰਕਾਰ ਦੇ ਰੋਕ ਲਾਉਣ ਨਾਲ ਇਹ ਰੋਕ ਲੱਗ ਜਾਵੇਗੀ?

ਡਾਕਟਰ : ਤੁਸੀਂ ਬਿਲਕੁਲ ਠੀਕ ਕਿਹਾ ਹੈ, ਇਹ ਸਮੱਸਿਆ ਭਾਵੇਂ ਡਾਕਟਰੀ ਕਿੱਤੇ ਨਾਲ ਜੁੜੀ ਹੋਈ ਹੈ ਪਰ ਅਸਲ ਵਿੱਚ ਇਹ ਸਮਾਜਕ ਸਮੱਸਿਆ ਹੈ। ਇਸ ਦਾ ਹੱਲ ਵੀ ਸਮਾਜ ਨੇ ਹੀ ਕਰਨਾ ਹੈ। ਮੈਂ ਤਾਂ ਸਿਰਫ ਡਾਕਟਰੀ ਨੁਕਤੇ ਤੋਂ ਹੀ ਦੱਸ ਸਕਦੀ ਹਾਂ ਇਸ ਨਾਲ ਸਿਹਤ ਨੂੰ ਕੀ ਦਰਪੇਸ਼ ਖਤਰੇ ਆ ਸਕਦੇ ਨੇ।

ਪ੍ਰਸ਼ਨ : ਗੁਰਦੀਪ ਜੀ, ਕੀ ਕੋਈ ਹੋਰ ਵੀ ਟੈਸਟ ਹੈ ਜਿਸ ਰਾਹੀਂ ਲਿੰਗ ਬਾਰੇ ਅਗਾਊਂ ਜਾਣਕਾਰੀ ਪ੍ਰਾਪਤ ਕੀਤੀ ਜਾਂਦੀ ਹੈ?

ਡਾਕਟਰ : ਹਾਂ ਜੀ, ਇੱਕ ਟੈਸਟ ਐਮਨਿਊਸੈਂਟੇਸਿਜ਼ ਹੈ, ਜਿਸ ਰਾਹੀਂ ਅਸੀਂ ਗਰਭਵਤੀ ਔਰਤ ਦੇ ਅੰਦਰੋਂ ਅਮਨੌਟਿਕ ਫਲਿਊਡ ਭਾਵ ਪਾਣੀ ਲੈ ਕੇ ਟੈਸਟ ਕਰਦੇ ਹਾਂ ਕਿ ਕ੍ਰੋਮੋਸੋਮਜ਼ ਐਕਸ ਹਨ ਜਾਂ ਵਾਈ।

ਪ੍ਰਸ਼ਨ : ਇਹ ਟੈਸਟ ਕਿੰਨਾ ਕੁ ਖਤਰਨਾਕ ਹੈ?

ਡਾਕਟਰ : ਲਿੰਗ ਜਾਣਨ ਲਈ ਤਾਂ ਇਹ ਟੈਸਟ ਬਹੁਤ ਹੀ ਖਤਰਨਾਕ ਹੈ। ਮੈਂ ਤਾਂ ਇਹ ਸਲਾਹ ਦੇਵਾਂਗੀ ਕਿ ਟੈਸਟ ਨਹੀਂ ਕਰਵਾਉਣਾ ਚਾਹੀਦਾ ਹਾਂ ਕਈ ਵਾਰ ਖਾਸ ਹਾਲਤਾਂ ਵਿੱਚ ਸਾਨੂੰ ਇਹ ਟੈਸਟ ਗਰਭਵਤੀ ਔਰਤ ਦੇ ਰੋਗ ਨੂੰ ਜਾਣਨ ਲਈ ਕਰਨਾ ਪੈਂਦਾ ਹੈ ਪਰ ਆਮ ਹਾਲਤਾਂ ਵਿੱਚ ਇਹ ਟੈਸਟ ਨਹੀਂ ਕਰਵਾਉਣਾ ਚਾਹੀਦਾ। ਇਸ ਨਾਲ ਇਨਫੈਕਸ਼ਨ ਦਾ ਬਹੁਤ ਡਰ ਹੈ।



ਪ੍ਰਸ਼ਨ : ਡਾ. ਸਾਹਿਬ ਤੁਸੀਂ ਸਰਕਾਰੀ ਹਸਪਤਾਲ ਵਿੱਚ ਡਾਕਟਰ ਹੋ। ਕੀ ਤੁਹਾਡੇ ਪਾਸ ਅਜਿਹੇ ਲੋਕ ਸਲਾਹ ਲਈ ਆਉਂਦੇ ਨੇ ਜੋ ਟੈਸਟ ਉਪਰੰਤ ਲੜਕੀ ਹੋਣ ਦੀ ਹਾਲਤ ਵਿੱਚ ਅਬਾਰਸ਼ਨ ਕਰਾਉਣਾ ਚਾਹੁੰਦੇ ਹੋਣ?

ਡਾਕਟਰ : ਜੀ ਹਾਂ। ਕਾਫ਼ੀ ਲੋਕ ਆਉਂਦੇ ਨੇ। ਜਿੰਨ੍ਹਾਂ ਦੇ ਪਹਿਲਾ ਬੱਚਾ ਬੇਟੀ ਹੈ ਉਹ ਤਾਂ ਦੂਸਰੇ ਸਮੇਂ ਲੜਕੀ ਪੈਦਾ ਕਰਨ ਦਾ 'ਰਿਸਕ' ਹੀ ਨਹੀਂ ਲੈਂਦੇ।

ਪ੍ਰਸ਼ਨ : ਉਹਨਾਂ ਵਿੱਚੋਂ ਜ਼ਿਆਦਾ ਲੋਕ ਅਨਪੜ੍ਹ ਹੁੰਦੇ ਨੇ ਜਾਂ ਪੜ੍ਹੇ ਲਿਖੇ?

ਡਾਕਟਰ : ਜ਼ਿਆਦਾ ਪੜ੍ਹੇ ਲਿਖੇ ਹੁੰਦੇ ਨੇ।

ਪ੍ਰਸ਼ਨ : ਫੇਰ ਤੁਸੀਂ ਉਹਨਾਂ ਨੂੰ ਕੀ ਰਾਏ ਦਿੰਦੇ ਹੋ? ਮੇਰੇ ਕਹਿਣ ਦਾ ਭਾਵ ਤੁਸੀਂ ਉਹਨਾਂ ਦੀ ਕੋਈ ਮਦਦ ਕਰਦੇ ਹੋ?

ਡਾਕਟਰ : ਅਸੀਂ ਉਹਨਾਂ ਨੂੰ ਇਹ ਸਲਾਹ ਦਿੰਦੇ ਹਾਂ ਕਿ ਲੜਕੀ ਲੜਕੇ ਵਿੱਚ ਕੋਈ ਫਰਕ ਨਹੀਂ। ਇਸ ਸਟੇਜ ਤੇ ਅਬਾਰਸ਼ਨ ਕਰਾਉਣ ਨਾਲ ਜਾਨ ਨੂੰ ਖਤਰਾ ਵੀ ਹੋ ਸਕਦੈ। ਅਬਾਰਸ਼ਨ 4, 5, 6ਵੇਂ ਮਹੀਨੇ ਵਿੱਚ ਬਹੁਤ ਖਤਰਨਾਕ ਹੁੰਦੀ ਹੈ। ਅਬਾਰਸ਼ਨ ਤੋਂ ਬਾਅਦ ਇਨਫੈਕਸ਼ਨ ਦਾ ਡਰ ਹੁੰਦੈ। ਕਈ ਵਾਰ ਬਾਅਦ ਵਿੱਚ ਬੱਚਾ ਪੈਦਾ ਹੀ ਨਹੀਂ ਹੁੰਦਾ। ਜਿੱਥੋਂ ਤਕ ਤੁਸੀਂ ਮਦਦ ਦੀ ਗੱਲ ਕੀਤੀ ਹੈ, ਅਸੀਂ ਤਾਂ ਐਸੇ ਗਲਤ ਲੋਕਾਂ ਦੀ ਮਦਦ ਬਿਲਕੁਲ ਨਹੀਂ ਕਰਦੇ। ਮਾਤਾ ਕੁਸ਼ੱਲਿਆ ਹਸਪਤਾਲ ਵਿੱਚ ਤਾਂ ਬਿਲਕੁਲ ਹੀ ਨਹੀਂ।

ਪ੍ਰਸ਼ਨ : ਡਾ. ਸਾਹਿਬ ਤੁਹਾਨੂੰ ਕੀ ਲਗਦੈ ਉਹ ਤੁਹਾਡੀ ਨੇਕ ਸਲਾਹ ਤੇ ਅਮਲ ਕਰਦੇ ਹੋਣਗੇ?

ਡਾਕਟਰ : ਬਿਲਕੁਲ ਨਹੀਂ। ਉਹ ਬਾਹਰ ਜਾ ਕੇ ਅਬਾਰਸ਼ਨ ਕਰਾਉਂਦੇ ਹੋਣਗੇ ਜੀ ਪਰ ਅਸੀਂ ਨਹੀਂ ਕਰਦੇ।

ਪ੍ਰਸ਼ਨ : ਅੰਤ ਵਿੱਚ ਔਰਤਾਂ ਨੂੰ ਕੀ ਸਲਾਹ ਦੇਣਾ ਚਾਹੋਗੇ?

ਡਾਕਟਰ : ਮੈਂ ਤਾਂ ਇਹੀ ਸਲਾਹ ਦੇਣਾ ਚਾਹਾਂਗੀ ਕਿ ਇਸ ਤਰ੍ਹਾਂ ਬੱਚਿਆਂ ਦੀ ਲਿੰਗ ਚੋਣ ਕਰਨੀ ਕੁਦਰਤ ਦੇ ਪ੍ਰਬੰਧ ਵਿੱਚ ਨਜਾਇਜ਼ ਦਖਲ ਅੰਦਾਜ਼ੀ ਹੈ। ਸਾਡੇ ਮੁਲਕ ਵਿੱਚ ਔਰਤਾਂ ਦੀ ਗਿਣਤੀ ਪਹਿਲਾਂ ਹੀ ਘੱਟ ਹੈ। ਜੇ ਅਸੀਂ ਇਸ ਖਤਰਨਾਕ ਰੁਝਾਨ ਨੂੰ ਠੱਲ੍ਹ ਨਾ ਪਾ ਸਕੇ ਤਾਂ ਇਹ ਆਉਣ ਵਾਲੀਆਂ ਨਸਲਾਂ ਲਈ ਬੇ-ਹੱਦ ਘਾਤਕ ਹੋਵੇਗਾ।

ਪ੍ਰਸ਼ਨ ਕਰਤਾ :- ਡਾ. ਗੁਰਦੀਪ ਕੌਰ ਜੀ, ਤੁਸੀਂ ਸਾਨੂੰ ਵਡਮੁੱਲੀ ਜਾਣਕਾਰੀ ਦਿੱਤੀ ਅਸੀਂ ਤੁਹਾਡੇ ਬੇਹੱਦ ਸ਼ੁਕਰਗੁਜ਼ਾਰ ਹਾਂ।

ਇਹ ਮੁਲਾਕਾਤ ਡਾ. ਗੁਰਦੀਪ ਕੌਰ ਨਾਲ ਕੀਤੀ ਗਈ ਜੋ ਮਾਤਾ ਕੌਸ਼ਲਿਆ ਸਰਕਾਰੀ ਹਸਪਤਾਲ ਪਟਿਆਲਾ ਵਿਖੇ ਔਰਤ ਰੋਗਾਂ ਦੇ ਮਾਹਿਰ ਵਜੋ ਕੰਮ ਕਰ ਰਹੇ ਹਨ।

ਮੁਲਾਕਾਤੀ -ਡਾ. ਚਰਨਜੀਤ ਕੌਰ, ਪੰਜਾਬੀ ਯੂਨੀਵਰਸਿਟੀ ਪਟਿਆਲਾ।

ਤਰਕਸ਼ੀਲ ਸੁਸਾਇਟੀ ਪੰਜਾਬ ਦਾ ਸੂਬਾ ਦਫਤਰ
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)
59/11, ਜਵਾਹਰ ਨਗਰ
ਸਾਹਮਣੇ ਬੱਸ ਅੱਡਾ, ਲੁਧਿਆਣਾ

ਅੰਧ ਵਿਸ਼ਵਾਸ਼ਾਂ ਨੂੰ ਜੋ ਫੈਲਾਉਂਦੇ,
ਲੋਕਾਂ ਨਾਲ ਉਹ ਧਰੋਹ ਕਮਾਉਂਦੇ।
ਮਹਾਂ ਮੂਰਖ ਅਤੇ ਅੰਧ ਅਗਿਆਨੀ,
ਜਾਦੂ, ਟੂਣੇ ਦੀ ਦੇਣ ਝਕਾਨੀ।

# ਬਲਾਤਕਾਰੀ 'ਬਾਬੇ'ਦੀ ਜੇਲ ਯਾਤਰਾ

ਲਾਭ ਸਿੰਘ

ਅਜੋਕੇ ਸਮਾਜ ਵਿੱਚ, ਜਿੱਥੇ ਲੋਕ ਅਨਪੜ੍ਹਤਾ,ਗਰੀਬੀ ਅਤੇ ਬੇਰੁਜ਼ਗਾਰੀ ਦੀ ਮਾਰ ਹੇਠ ਭੇਡਾਂ, ਬੱਕਰੀਆਂ ਵਰਗਾ ਜੀਵਨ ਬਿਤਾ ਰਹੇ ਹਨ ਉੱਥੇ ਕੁਝ ਕੁ ਸ਼ੈਤਾਨ ਦਿਮਾਗ ਦੇ ਲੋਕ ਬਾਬਿਆਂ, ਸਾਧਾਂ ਅਤੇ ਪੀਰਾਂ ਦੇ ਚੋਗੇ ਪਾ ਕੇ ਧਰਮ, ਜੋਤਿਸ਼ ਅਤੇ ਹੋਰ ਕਈ ਤਰ੍ਹਾਂ ਦੇ ਵਹਿਮਾਂ–ਭਰਮਾਂ ਦਾ ਪਸਾਰ ਕਰਕੇ ਆਮ ਲੋਕਾਂ ਦੀ ਆਰਥਿਕ ਅਤੇ ਮਾਨਸਿਕ ਲੁੱਟ ਕਰਦੇ ਹਨ ਅਤੇ ਇਸ ਲੁੱਟ ਦੇ ਨਸ਼ੇ ਵਿੱਚ ਕਈ ਵਾਰੀ ਇੰਨੇ ਘਿਨਾਉਣੇ ਕੁਕਰਮ ਕਰਦੇ ਹਨ ਕਿ ਇਹਨਾਂ ਨੂੰ ਇਨਸਾਨ ਕਹਿੰਦੇ ਵੀ ਸ਼ਰਮ ਆਉਂਦੀ ਹੈ। ਅਜਿਹੇ ਕਈ ਬਾਬਿਆਂ ਅਤੇ ਸਾਧਾਂ ਦੀਆਂ ਖਬਰਾਂ ਅਖਬਾਰਾਂ ਵਿੱਚ ਆਮ ਮਿਲਦੀਆਂ ਹਨ ਜਿਹਨਾਂ ਨੂੰ ਪੜ੍ਹ ਕੇ ਇਨਸਾਨ ਦੇ ਰੋਂਗਟੇ ਖੜ੍ਹੇ ਹੋ ਜਾਂਦੇ ਹਨ।

ਇਸੇ ਤਰ੍ਹਾਂ ਦੀ ਇਕ ਖਬਰ ਦਿਵਾਲੀ ਵਾਲੇ ਦਿਨ ਪੰਜਾਬ ਦੀਆਂ ਅਖਬਾਰਾਂ ਵਿੱਚ ਛਪੀ ਸੀ। ਖਬਰ ਅਨੁਸਾਰ ਹੁਸ਼ਿਆਰਪੁਰ ਜ਼ਿਲ੍ਹੇ ਦੇ ਇੱਕ ਪਿੰਡ 'ਬੀਨੇਬਾਲ' ਵਿੱਚ ਇੱਕ ਬਾਬੇ ਦੁਆਰਾ ਆਪਣੀ ਇੱਕ ਸ਼ਰਧਾਲੂ ਦੀ 19 ਸਾਲਾ ਕੁੜੀ ਨਾਲ ਬਲਾਤਕਾਰ ਕੀਤਾ ਗਿਆ। ਇਸ ਖਬਰ ਦੀ ਪੂਰੀ ਜਾਣਕਾਰੀ ਲੈਣ ਲਈ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਨੇ ਪਿੰਡ 'ਬੀਨੇਬਾਲ' ਦੀ ਘਟਨਾ ਵਾਲੀ ਥਾਂ ਦਾ ਦੌਰਾ ਕਰਕੇ ਪਿੰਡ ਵਾਸੀਆਂ ਅਤੇ ਗੜ੍ਹਸ਼ੰਕਰ ਪੁਲਿਸ ਥਾਣੇ ਦੇ ਸਬੰਧਤ ਅਧਿਕਾਰੀਆਂ ਨਾਲ ਗੱਲਬਾਤ ਕੀਤੀ। 'ਤਰਕਸ਼ੀਲ' ਦੇ ਪਾਠਕਾਂ ਦੀ ਦਿਲਚਸਪੀ ਲਈ ਇਹ ਰਿਪੋਰਟ ਇੱਥੇ ਦਿੱਤੀ ਜਾ ਰਹੀ ਹੈ।

'ਬੀਨੇਬਾਲ' ਹੁਸ਼ਿਆਰਪੁਰ ਜ਼ਿਲ੍ਹੇ ਦੀ ਗੜ੍ਹਸ਼ੰਕਰ ਤਹਿਸੀਲ ਵਿੱਚ ਆਉਂਦੇ 'ਬੇਟ' ਏਰੀਏ ਦੇ 22 ਪਿੰਡਾਂ ਵਿੱਚੋਂ ਇੱਕ ਹੈ ਜਿਹੜਾ ਕਿ ਸ਼ਿਵਾਲਿਕ ਪਹਾੜੀਆਂ ਦੀਆਂ ਸ਼ਾਖਾਵਾਂ ਵਿੱਚ ਵਸਿਆ ਹੋਇਆ ਹੈ। ਇਸ ਏਰੀਏ ਵਿੱਚ ਪਾਣੀ ਦੀ ਘਾਟ ਸਦਕਾ, ਖੇਤੀ–ਬਾੜੀ ਦਾ ਕੰਮ ਵੀ ਘੱਟ ਹੀ ਹੈ। ਪਛੜਿਆ ਇਲਾਕਾ ਹੋਣ ਕਰਕੇ ਅਤੇ ਸਾਧਨਾਂ ਦੀ ਘਾਟ ਹੋਣ ਕਾਰਨ ਜ਼ਿਆਦਾ ਲੋਕ ਅਨਪੜ੍ਹ ਅਤੇ ਬੇਰੁਜ਼ਗਾਰ ਹਨ। ਸਮੱਸਿਆਵਾਂ ਦੇ ਮਾਰੇ ਇਹ ਵਿਚਾਰੇ ਰੋਜ਼ੀ–ਰੋਟੀ ਲਈ ਦੇਸ਼ ਭਰ ਦੀਆਂ ਅਨਾਜ ਮੰਡੀਆਂ ਅਤੇ ਰੇਲਵੇ ਸਟੇਸ਼ਨਾਂ ਤੇ ਪੱਲੇਦਾਰੀ ਕਰਦੇ ਹਨ ਅਤੇ ਪੜ੍ਹਿਆਂ ਵਿੱਚੋਂ ਜ਼ਿਆਦਾ ਫੌਜ ਦੀ ਨੌਕਰੀ ਕਰਦੇ ਹਨ।

ਏਰੀਏ ਦੇ ਪਿੰਡਾਂ ਵਿੱਚ ਆਦਮੀਆਂ ਦਾ ਘਰੋਂ ਬਾਹਰ ਰਹਿਣਾ, ਅਨਪੜ੍ਹਤਾ ਅਤੇ ਗਰੀਬੀ ਦੀ ਸਮੱਸਿਆ ਨੇ ਇਸ ਇਲਾਕੇ ਵਿੱਚ ਸਾਧਾਂ, ਸੰਤਾਂ, ਬਾਬਿਆਂ ਤੇ ਹੋਰ ਕਈ ਤਰ੍ਹਾਂ ਦੇ ਪਾਖੰਡੀ ਲੋਕਾਂ ਦਾ ਕਾਰੋਬਾਰ ਪ੍ਰਫੁਲਿਤ ਕੀਤਾ ਹੋਇਆ ਹੈ। ਇੱਥੋਂ ਤੱਕ ਕਿ ਸਿਆਸੀ ਹਿੱਤਾਂ ਲਈ ਇਹਨਾਂ ਡੇਰਿਆਂ ਨੂੰ ਪੂਰੀ ਛਤਰ–ਛਾਇਆ ਹਾਸਿਲ ਹੈ ਅਤੇ ਸਿਆਸੀ ਲੀਡਰ ਆਪਣੀਆਂ ਕੁਰਸੀਆਂ ਕਾਇਮ ਕਰਨ ਲਈ ਵੀ ਇਹਨਾਂ ਦੀ ਵਰਤੋਂ ਕਰਦੇ ਹਨ। ਇਸੇ ਤਰ੍ਹਾਂ ਦਾ ਡੇਰਾ ਪਿੰਡ 'ਬੀਨੇਬਾਲ' ਵਿੱਚ ਸੀ। ਇਸੇ ਪਿੰਡ ਦਾ ਇੱਕ ਜ਼ਿਮੀਂਦਾਰਾਂ ਦਾ ਮੁੰਡਾ ਸੁਰਿੰਦਰ ਸਿੰਘ ਉਰਫ 'ਸੁਰਿੰਦਰ ਛਿੰਦਾ' ਕੁਝ ਸਮਾਂ ਪਹਿਲਾਂ ਆਪਣੇ–ਆਪ ਨੂੰ ਬਾਬਾ ਅਖਵਾਉਣ ਲੱਗ ਪਿਆ ਅਤੇ ਇੱਕ ਸੋਚੀ ਸਮਝੀ ਯੋਜਨਾ ਅਧੀਨ ਉਸਨੇ ਪਿੰਡ ਦੇ ਕੁਝ ਹੋਰ ਬੰਦਿਆਂ ਅਤੇ ਜਨਾਨੀਆਂ ਨੂੰ ਆਪਣੇ ਕਰਾਮਾਤੀ ਹੋਣ ਦਾ ਪ੍ਰਚਾਰ ਕਰਨ ਲਈ ਤਿਆਰ ਕਰਕੇ ਪਿੰਡ ਤੋਂ ਬਾਹਰ ਆਪਣੇ ਖੇਤਾਂ ਵਿੱਚੋਂ ਇਕ ਦਰਖਤ ਨੂੰ ਰੱਸਾ ਪਾ ਕੇ ਉਸਦੇ ਸਹਾਰੇ ਇਕ ਲੱਤ ਭਾਰ ਖੜ੍ਹਾ ਹੋ ਗਿਆ। ਕੁਝ ਦਿਨ ਇੰਝ ਕਰਨ ਤੋਂ ਬਾਅਦ ਉਹ ਇਕ ਭੋਰਾ ਪੁੱਟ ਕੇ ਉਸ ਵਿਚ ਵੜ ਗਿਆ। ਇਸੇ ਸਮੇਂ ਦੌਰਾਨ ਉਸਦੇ ਪ੍ਰਚਾਰਕਾਂ ਨੇ ਪ੍ਰਚਾਰ ਤੇਜ ਕਰ ਦਿੱਤਾ ਅਤੇ ਇਸ ਤਰ੍ਹਾਂ ਉਹ ਸੁਰਿੰਦਰ ਸਿੰਘ ਤੋਂ ਬਾਬਾ ਛਿੰਦਾ ਬਣ ਗਿਆ। ਖੇਤਾਂ ਵਿਚ ਬਾਬਾ ਬਾਲਕ ਨਾਥ ਦੇ ਮੰਦਰ ਦੀ ਉਸਾਰੀ ਸ਼ੁਰੂ ਹੋ ਗਈ ਤੇ ਚੜ੍ਹਾਵੇ ਦਾ ਸਿਲਸਿਲਾ ਸ਼ੁਰੂ ਹੋ ਗਿਆ। ਦੂਰ ਦੂਰ ਦੇ ਪਿੰਡਾਂ ਤੱਕ ਪ੍ਰਚਾਰ ਕੀਤਾ ਗਿਆ ਕਿ ਬਾਬਾ ਬਾਲਕ ਨਾਥ ਦਾ ਅਸਥਾਨ ਪਿੰਡ ਬੀਨੇਬਾਲ ਵਿਚ ਵੀ ਹੈ। ਲੋਕ ਦੂਜੇ ਪਿੰਡਾਂ ਤੋਂ ਵੀ ਆਉਣ ਲੱਗੇ। ਫਿਰ ਕੀ ਸੀ ਜੱਗ, ਭੰਡਾਰੇ ਤੇ ਚੌਕੀਆਂ ਲੱਗਣੀਆਂ ਸ਼ੁਰੂ ਹੋ ਗਈਆਂ। ਬਿਨਾਂ ਮਿਹਨਤ ਤੋਂ ਇਕੱਠੀ ਕੀਤੀ ਮਾਇਆ ਦੇ ਨਸ਼ੇ ਵਿਚ ਬਾਬੇ ਤੇ ਉਸਦੇ ਖਾਸ ਸ਼ਰਧਾਲੂਆਂ ਤੇ ਸੇਵਕਾਂ ਨੇ ਡੇਰੇ ਦੀ ਆੜ ਵਿਚ ਹਰ ਤਰ੍ਹਾਂ ਦਾ ਮਾੜਾ ਕੰਮ ਸ਼ੁਰੂ ਕਰ ਦਿੱਤਾ, ਜਿਸਦਾ ਭਾਂਡਾ ਦਿਵਾਲੀ ਤੋਂ ਦੋ ਦਿਨ ਪਹਿਲਾਂ ਭੱਜਿਆ।

ਬੀਨੇਬਾਲ ਦੇ ਨੇੜਲੇ ਪਿੰਡ ਡੱਲੇਵਾਲ ਤੋਂ ਇਕ ਸ਼ਰਧਾਲੂ ਜਨਾਨੀ ਆਪਣੀ 19 ਸਾਲਾ ਲੜਕੀ,ਜੋ ਕਿ ਮਾਨਸਿਕ ਰੋਗੀ ਸੀ, ਦੇ ਇਲਾਜ ਲਈ ਬਾਬੇ ਕੋਲ ਆਈ। ਬਾਬੇ ਨੇ ਲੜਕੀ ਨੂੰ ਰਾਤ ਆਪਣੇ ਕੋਲ ਛੱਡ ਜਾਣ ਲਈ ਕਿਹਾ। ਸ਼ਰਧਾ ਦੀ ਅੰਨ੍ਹੀ ਉਹ ਔਰਤ ਆਪਣੀ ਕੁੜੀ ਨੂੰ 'ਬਾਬੇ' ਕੋਲ ਛੱਡ ਕੇ ਚਲੀ ਗਈ। ਰਾਤ ਨੂੰ ਬਾਬੇ ਨੇ ਆਪਣੇ ਤਿੰਨ ਖਾਸ ਸੇਵਕਾਂ (ਜੋ ਕਿ ਉਸੇ ਪਿੰਡ ਦੇ ਮੁੰਡੇ ਹਨ) ਸਮੇਤ ਉਸ ਕੁੜੀ ਨਾਲ ਬਲਾਤਕਾਰ ਕੀਤਾ। ਸਵੇਰ ਨੂੰ ਹੋਸ਼ ਆਉਣ ਤੇ ਲੜਕੀ ਉੱਥੋਂ ਭੱਜ ਗਈ ਅਤੇ ਸਾਰੀ ਘਟਨਾ ਦੀ ਜਾਣਕਾਰੀ ਡੱਲੇਵਾਲ ਆ ਕੇ ਵਸੇ ਨਿਰੱਤਮ ਨਾਂ ਦੇ ਆਦਮੀ ਨੂੰ ਦਿੱਤੀ। ਨਿਰੁੱਤਮ ਸਿੰਘ ਨੇ ਹੌਂਸਲਾ ਕਰਕੇ 'ਬਾਬੇ' ਖਿਲਾਫ ਰਪਟ ਦਰਜ ਕਰਵਾ ਦਿੱਤੀ। ਪੁਲਸ ਦੇ ਉਚ ਅਧਿਕਾਰੀਆ ਨੇ ਪਿੰਡ 'ਚ ਘਟਨਾ ਵਾਲੀ ਥਾਂ ਦਾ ਦੌਰਾ ਕੀਤਾ ਅਤੇ ਬਾਬੇ ਸਮੇਤ ਤਿੰਨ ਹੋਰ ਦੋਸ਼ੀਆਂ ਨੂੰ ਗ੍ਰਿਫਤਾਰ ਕਰ ਲਿਆ। ਪੁਲਸ ਹਿਰਾਸਤ ਵਿੱਚ ਉਕਤ ਦੋਸ਼ੀਆਂ ਨੇ ਆਪਣਾ ਜੁਰਮ ਕਬੂਲ ਕੀਤਾ ਅਤੇ ਅਜਿਹੀਆਂ ਹੀ ਕੁਝ ਹੋਰ ਘਟਨਾਵਾਂ ਬਾਰੇ ਵੀ ਦੱਸਿਆ। ਪਿੰਡ ਦੇ ਸਿਆਣੇ ਲੋਕਾ ਦੇ ਕਹਿਣ ਤੇ ਪੁਲਸ ਨੇ ਦੂਜੀਆਂ ਘਟਨਾਵਾ ਪੀੜਤਾ ਦੇ ਨਾਂ ਦੱਸਣਤੋਂ ਇਨਕਾਰ ਕਰ ਦਿੱਤਾ। ਕਿਉਂਕਿ ਪਿੰਡ ਵਾਸੀਆ ਦੇ ਕਹਿਣ ਅਨੁਸਾਰ ਇਸ ਨਾਲ ਪੀੜਤਾਂ ਦੇ ਭਵਿੱਖ ਤੇ ਮਾੜਾ ਅਸਰ ਪੈ ਸਕਦਾ ਹੈ। ਇਸ ਡੇਰੇ ਨੂੰ ਕੇਂਦਰ ਸਰਕਾਰ ਦੇ ਇਕ ਮੰਤਰੀ ਦੇ ਖਾਸ ਆਦਮੀ ਦੀ ਛਤਰ ਛਾਇਆ ਹਾਸਿਲ ਸੀ ਜੋ ਪਿਛਲੇ ਦਿਨੀ ਵੋਟਾਂ ਵਿੱਚ ਜਿੱਤਣ ਤੋਂ ਬਾਅਦ ਬੈਂਡ ਵਾਜਿਆਂ ਨਾਲ ਜਲੂਸ ਕੱਢ ਕੇ ਇੱਥੇ ਮੱਥਾ ਟੇਕਣ ਆਇਆ ਸੀ ਅਤੇ ਲੋਕਾਂ ਦੀ ਹਾਜ਼ਰੀ ਵਿੱਚ 1100/– ਰੁਪਏ ਡੇਰੇ ਤੇ ਚੜ੍ਹਾਏ ਸਨ। ਇਸ ਘਟਨਾਂ ਦਾ ਲੋਕਾਂ ਨੂੰ ਪਤਾ ਲੱਗਣ ਤੇ ਹੁਣ ਉਹ ਵੀ ਇਸਤੋਂ ਕੰਨੀ ਕਤਰਾ ਰਿਹਾ ਹੈ।

'ਬਾਬੇ' ਨੇ ਜੁਰਮ ਦਾ ਇਕਬਾਲ ਕਰ ਲਿਆ ਹੈ ਅਤੇ ਇਹ ਖਬਰ ਲਿਖਣ ਤੱਕ ਬਾਬਾ ਆਪਣੇ ਸਾਥੀਆਂ ਸਮੇਤ ਹੁਸ਼ਿਆਰਪੁਰ ਜੇਲ੍ਹ ਵਿੱਚ ਹੈ ਅਤੇ ਉਸਦੀ ਕਥਿਤ 'ਸ਼ਕਤੀ' ਉਸਦੀ ਜਮਾਨਤ ਕਰਵਾਉਣ ਵਿੱਚ ਅਸਫਲ ਰਹੀ ਹੈ।

ਤਰਕਸ਼ੀਲ ਸੁਸਾਇਟੀ ਵੱਲੋਂ ਇਸ ਇਲਾਕੇ ਦੇ ਪਿੰਡ ਅਚਲਪੁਰ ਮਜਾਰੀ ਵਿੱਚ ਇੱਕ ਪ੍ਰੋਗਰਾਮ ਪੇਸ਼ ਕੀਤਾ ਗਿਆ, ਜਿਸ ਵਿੱਚ ਲਾਭ ਸਿੰਘ ਤੇ ਰਵਿੰਦਰ ਕੁਮਾਰ ਨੇ ਜਾਦੂ ਦਾ ਸ਼ੋਅ ਵੀ ਕੀਤਾ ਅਤੇ ਤਰਕਸ਼ੀਲ ਸੁਸਾਇਟੀ ਦੀ ਪ੍ਰਦਰਸ਼ਨੀ ਵੀ ਲਾਈ ਗਈ। ਲੋਕਾਂ ਨੇ ਬੜੇ ਉਤਸਾਹ ਨਾਲ ਤਰਕਸ਼ੀਲ ਸਾਹਿਤ ਵੀ ਖਰੀਦਿਆ ਅਤੇ ਮੈਗਜ਼ੀਨ ਲਈ ਚੰਦੇ ਵੀ ਭਰਵਾਏ। ਸੁਸਾਇਟੀ ਦੇ ਮੈਂਬਰਾਂ ਵੱਲੋਂ ਅਜਿਹੇ ਅਖੌਤੀ ਪਖੰਡੀਆਂ ਲਈ ਸੁਸਾਇਟੀ ਦਾ ਚੈਲਿੰਜ ਪੜ੍ਹਿਆ ਗਿਆ ਤੇ ਲੋਕਾਂ ਨੂੰ ਅਜਿਹੇ ਵਹਿਮਾਂ ਭਰਮਾਂ ਤੋਂ ਦੂਰ ਰਹਿ ਕੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਤ ਕੀਤਾ ਗਿਆ।

ਕਾਵਿ ਵਿਅੰਗ

## ਰੱਬ ਦੇ ਏਜੰਟ

ਰੱਬ ਸਾਡਾ ਲੰਗੋਟੀਆ ਯਾਰ ਬਣਿਆ,
ਸਾਡੀ ਕੁਟੀਆ ਦੇ ਵਿੱਚ ਨਿੱਤ ਆ ਬੱਚਾ।
ਮਣਕੇ ਮਾਲਾ ਦੇ ਫੇਰਦਾ ਰਹਿ ਬਹਿ ਕੇ,
ਮੰਤਰ ਸਾਡੇ ਤੂੰ ਬਹਿ ਗੁਣ–ਗੁਣਾ ਬੱਚਾ।
ਮੋਹ ਮਾਇਆ ਦੇ ਨਾਲ ਨਾ ਰੱਖ ਭੇਰਾ,
ਪੂੰਜੀ ਸਾਰੀ ਤੂੰ ਸਾਨੂੰ ਫੜਾ ਬੱਚਾ।
ਅਗਲੇ ਜਨਮ ਸਵਰਗ ਜੇ ਵੇਖਣਾ ਹੈ,
ਸੀਟ ਹੁਣੇ ਹੀ ਬੁੱਕ ਕਰਾ ਬੱਚਾ।

– ਬਲਦੇਵ ਸਿੰਘ ਆਜ਼ਾਦ

ਕਾਵਿ ਵਿਅੰਗ

## ਤਰਕ ਦਾ ਤਰਕਸ਼

ਤਰਕਸ਼ੀਲ ਦਾ ਤਰਕਸ਼ ਤਰਕ ਵਾਲਾ,
ਛੱਡੇ ਸੋਚ ਵਿਗਿਆਨ ਦੇ ਤੀਰ ਮੀਆਂ।
ਭੂਤ ਪਰੇਤ ਨਾ ਟਿਕਦੇ ਇਸ ਮੂਹਰੇ,
ਖੇਤ ਪਾਲ' ਨਾ 'ਲਾਲਾਂ ਦਾ ਪੀਰ' ਮੀਆਂ।
ਮੁਰਗੇ ਬੋਤਲਾਂ ਸੰਭਰਨੇ ਚੱਟ ਚੇਲੇ,
ਸੁਣ ਜਰਕਦੇ ਪਾਲੇ ਸਰੀਰ ਮੀਆਂ।
ਇਹ ਦੇ ਸਦਕਾ ਦਿਨ ਹੁਣ ਆਉਣ ਵਾਲੇ,
ਹੋਣੀ ਸਾਇੰਸ ਦੀ ਜਿੱਤ ਅਖੀਰ ਮੀਆਂ।

– ਸੇਵਕ ਸਿੰਘ ਸ਼ਮੀਰੀਆ

# ਆਵਾਜ਼ ਦਾ ਸਫਰ

ਰਣਧੀਰ ਗਿੱਲਪੱਤੀ

ਵਿਗਿਆਨ ਦੇ ਵਿਦਿਆਰਥੀਆਂ ਨੂੰ ਅਕਸਰ ਹੀ ਇਹ ਆਮ ਜਿਹਾ ਸਵਾਲ ਪੁੱਛਿਆ ਜਾਂਦਾ ਹੈ ਕਿ ਬਰਸਾਤ ਦੇ ਮੌਸਮ ਵਿੱਚ ਜਦ ਬੱਦਲ ਗਰਜਦੇ ਹਨ ਤਾਂ ਸਾਨੂੰ ਚਮਕ ਪਹਿਲਾਂ ਦਿਖਾਈ ਦਿੰਦੀ ਹੈ ਪਰ ਗਰਜ ਦੀ ਆਵਾਜ਼ ਬਾਅਦ ਵਿੱਚ ਸੁਣਦੀ ਹੈ ਕਿਉਂ ? ਆਧੁਨਿਕ ਖੋਜਾਂ ਨੇ ਇਸ ਸਵਾਲ ਦਾ ਜਵਾਬ ਵੀ ਬੜਾ ਸਰਲ ਬਣਾ ਦਿੱਤਾ ਹੈ। ਵਿਦਿਆਰਥੀ ਝੱਟ ਉਤਰ ਦਿੰਦੇ ਹਨ ਕਿ ਪ੍ਰਕਾਸ਼ ਦੀ ਲਗਭਗ ਤਿੰਨ ਲੱਖ ਕਿਲੋਮੀਟਰ ਪ੍ਰਤੀ ਸਕਿੰਟ ਦੀ ਰਫਤਾਰ ਦੇ ਮੁਕਾਬਲੇ ਆਮ ਹਾਲਤਾਂ ਵਿੱਚ ਆਵਾਜ਼ ਦੀ ਰਫਤਾਰ ਸਿਰਫ 332 ਮੀਟਰ ਪ੍ਰਤੀ ਸਕਿੰਟ ਹੈ। ਇਸੇ ਕਰਕੇ ਬੱਦਲਾਂ ਦੀ ਗਰਜਣਾ ਦੇ ਸਮੇਂ ਪੈਦਾ ਹੋਈ ਲਿਸ਼ਕੋਰ ਇਸੇ ਸਮੇਂ ਪੈਦਾ ਹੋਈ ਆਵਾਜ਼ ਤੋਂ ਪਹਿਲਾਂ ਸਾਡੇ ਤੱਕ ਪਹੁੰਚ ਜਾਂਦੀ ਹੈ।

ਪ੍ਰਕਾਸ਼ ਦੇ ਮੁਕਾਬਲੇ ਆਵਾਜ਼ ਦੀ ਸੁਸਤ ਰਫਤਾਰ ਨੂੰ ਜਾਨਣ ਲਈ ਹੋਰ ਵੀ ਘਰੇਲੂ ਤਜਰਬੇ ਕੀਤੇ ਜਾ ਸਕਦੇ ਹਨ। ਦੀਵਾਲੀ ਵਾਲੀ ਰਾਤ ਨੂੰ ਅਸਮਾਨ ਵਿੱਚ ਉਚੀ ਚੜ੍ਹੀ ਆਤਿਸ਼ਬਾਜ਼ੀ ਜਦ ਫਟਦੀ ਹੈ ਤਾਂ ਉਸਦੇ ਧਮਾਕੇ ਨਾਲ ਫਟਣ ਦੀ ਕਿਰਿਆ ਤੋਂ ਪੈਦਾ ਹੋਈ ਪੰਕਾਸ਼ ਦੀ ਤੇਜ਼ ਚਮਕ ਦਾ ਨਜ਼ਾਰਾ ਅਸੀਂ ਪਹਿਲਾਂ ਦੇਖ ਲੈਂਦੇ ਹਾਂ ਪਰ ਪਟਾਕੇ ਦੀ ਆਵਾਜ਼ ਬਾਅਦ ਵਿੱਚ ਸੁਣਾਈ ਦਿੰਦੀ ਹੈ।ਅਜਿਹਾ ਹੀ ਇੱਕ ਹੋਰ ਪ੍ਰਯੋਗ ਕੀਤਾ ਜਾ ਸਕਦਾ ਹੈ। ਆਪਣੇ ਪਿੰਡ ਵਿੱਚ ਬਿਜਲੀ ਚਲੇ ਜਾਣ ਦਾ ਸਮਾਂ ਨੋਟ ਕਰੋ। ਆਮ ਤੌਰ ਤੇ ਇਸੇ ਸਮੇਂ ਪਿੰਡ ਦੇ ਗੁਰਦੁਆਰੇ ਵਿੱਚ ਉੱਚੇ ਲੱਗੇ ਸਪੀਕਰ ਤੋਂ ਗ੍ਰੰਥੀ ਪਾਠ ਪੜਦੇ ਹਨ। ਬਿਜਲੀ ਦਾ ਕੱਟ ਲੱਗਣ ਸਮੇਂ ਧਿਆਨ ਦਿਉ ਤਾਂ ਤੁਸੀਂ ਮਹਿਸੂਸ ਕਰੋਗੇ ਕਿ ਬਿਜਲੀ ਬੰਦ ਹੁੰਦੇ ਸਾਰ ਹੀ ਤੁਹਾਨੂੰ ਲਾਈਟਾਂ ਦਿਸਣੀਆਂ ਬੰਦ ਹੋ ਗਈਆਂ ਪਰ ਬਿਜਲੀ ਨਾਲ ਹੀ ਚਲ ਰਹੇ ਲਾਊਡ ਸਪੀਕਰ ਦੀ ਆਵਾਜ਼ ਕੁਝ ਸਮਾਂ ਬਾਅਦ ਤੱਕ ਵੀ ਸੁਣਾਈ ਦਿੰਦੀ ਰਹੀ।

ਇਹ ਵੀ ਸੱਚ ਹੈ ਕਿ ਇੱਕੋ ਸਮੇਂ ਵੱਖ-ਵੱਖ ਦੂਰੀਆਂ ਤੋਂ ਨਿਕਲਣ ਵਾਲੀਆਂ ਆਵਾਜ਼ਾਂ ਵਿੱਚੋਂ ਘੱਟ ਦੂਰੀ ਤੋਂ ਆਈ ਆਵਾਜ਼ ਸਾਨੂੰ ਪਹਿਲਾਂ ਸੁਣਾਈ ਦੇਵੇਗੀ ਤੇ ਵੱਧ ਦੂਰੀ ਵਾਲੀ ਪਿਛੋਂ। ਆਉ, ਹੁਣ ਇਸ ਤੋਂ ਵੱਖਰੀ ਹਾਲਤ ਨੂੰ ਵੇਖੀਏ। ਸਾਡਾ ਦੋਸਤ ਸੌ ਮੀਟਰ ਦੀ ਦੂਰੀ ਤੋਂ ਸਾਨੂੰ ਆਵਾਜ਼ ਮਾਰਦਾ ਹੈ। ਠੀਕ ਇਸੇ ਸਮੇਂ ਆਕਾਸ਼ਵਾਣੀ ਜਲੰਧਰ ਤੋਂ ਰੇਡੀਓ 'ਤੇ ਆਸ਼ਾ ਭੋਂਸਲੇ ਦਾ ਗੀਤ ਪ੍ਰਸਾਰਿਤ ਕੀਤਾ ਜਾ ਰਿਹਾ ਹੈ। ਰੇਡੀਓ ਸਾਡੇ ਨਜ਼ਦੀਕ ਮੇਜ਼ ਉੱਪਰ ਪਿਆ ਹੈ ਪਰ ਗੀਤ ਪ੍ਰਸਾਰਿਤ ਕਰਨ ਵਾਲਾ ਰੇਡੀਓ ਸਟੇਸ਼ਣ 200 ਕਿਲੋਮੀਟਰ ਦੂਰ ਹੈ। ਸਾਨੂੰ ਕਿਸਦੀ ਆਵਾਜ਼ ਪਹਿਲਾਂ ਸੁਣਾਈ ਦੇਵੇਗੀ ਸਾਡੇ ਦੋਸਤ ਦੀ ਜਾਂ ਆਸ਼ਾ ਭੋਂਸਲੇ ਦੀ? ਬਿਨ੍ਹਾਂ ਸ਼ੱਕ ਸਾਨੂੰ ਆਸ਼ਾ ਭੋਂਸਲੇ ਦੀ ਆਵਾਜ਼ ਹੀ ਪਹਿਲਾਂ ਸੁਣਾਈ ਦੇਵੇਗੀ। ਪਰ ਕਿਉਂ ? ਸਿਰਫ 100 ਮੀਟਰ ਦੀ ਦੂਰੀ ਤੋਂ ਦਿੱਤੀ ਗਈ ਆਵਾਜ਼ ਨਾਲੋਂ 200 ਕਿਲੋਮੀਟਰ ਤੋਂ ਭੇਜੀ ਗਈ ਆਵਾਜ਼ ਸਾਡੇ ਕੰਨਾਂ ਤੱਕ ਪਹਿਲਾਂ ਕਿਵੇਂ ਪਹੁੰਚ ਗਈ ?

ਰੇਡੀਉ ਸਿਗਨਲ ਰਾਹੀਂ ਆਵਾਜ਼ ਦੀਆਂ ਤਰੰਗਾਂ, ਆਵਾਜ਼ ਦੀ ਸਾਧਾਰਨ ਰਫਤਾਰ ਨਾਲੋਂ ਕਿਤੇ ਜ਼ਿਆਦਾ ਰਫਤਾਰ ਨਾਲ ਚਲਦੀਆਂ ਹਨ। ਇਸ ਢੰਗ ਨਾਲ ਸਫਰ ਕਰਦੀ ਹੈ। ਇਹ ਰਫਤਾਰ ਭਾਵੇਂ ਪ੍ਰਕਾਸ਼ ਦੀ ਰਫਤਾਰ ਦਾ ਸੌਵਾਂ ਹਿੱਸਾ ਹੈ ਪਰ ਧੁਨੀ ਦੀ ਆਮ ਰਫਤਾਰ ਨਾਲੋਂ ਹਜ਼ਾਰਾਂ ਗੁਣਾਂ ਵੱਧ ਹੈ। ਇਸ ਢੰਗ ਨਾਲ ਹੀ ਰੇਡੀਉ ਸਿਗਨਲ ਤਰੰਗਾਂ ਰਾਹੀ ਦੂਰੋਂ ਭੇਜੀ ਗਈ ਆਵਾਜ਼ ਨੇੜਿਉਂ ਹਵਾ ਦੇ ਮਾਧਿਅਮ ਰਾਹੀ ਆਈ ਆਵਾਜ਼ ਨਾਲੋਂ ਪਹਿਲਾਂ ਸੁਣਨੀ ਸੰਭਵ ਹੈ।

ਰੇਡੀਉ ਸਿਗਨਲ ਤਰੰਗ ਸਿਸਟਮ ਦੇ ਆਧਾਰ 'ਤੇ ਹੀ ਰੇਡੀਉ ਟੈਲੀਸਕੋਪ ਦੀ ਖੋਜ ਕੀਤੀ ਹੈ ਜਿਸ ਨਾਲ ਪਹਿਲਾਂ ਅਸੰਭਵ ਜਾਪਦੀਆਂ ਗੱਲਾਂ ਬਾਰੇ ਵੀ ਭਰਵੀਂ ਜਾਣਕਾਰੀ ਮਿਲ ਰਹੀ ਹੈ। ਰੇਡੀਉ ਦੂਰਬੀਨ ਰਾਹੀਂ ਪ੍ਰਕਾਸ਼ੀ ਦੂਰਬੀਨ ਦੀ ਪਹੁੰਚ ਤੋਂਦੂਰੇਡੇ ਆਕਾਸ਼ੀ ਰਹੱਸਾਂ ਬਾਰੇ ਜਾਣਕਾਰੀ ਹਾਸਲ ਕਰਕੇ ਵਿਗਿਆਨ ਨੇ ਨਵੇਂ ਦਿਸਹੱਦੇ ਛੂਹੇ ਹਨ। ਇਸ ਰੇਡੀਉ ਦੂਰਬੀਨ ਵਿਧੀ ਨੇ ਸਾਡੀ ਆਕਾਸ਼ ਗੰਗਾ 'ਮਿਲਕੀ ਵੇਅ' ਸਬੰਧੀ ਬੜੇ ਉਤਸ਼ਾਹਜਨਕ ਸਿੱਟੇ ਕੱਢੇ ਹਨ। ਪ੍ਰਕਾਸ਼ੀ ਦੂਰਬੀਨ ਰਾਹੀਂ ਅਸੀਂ ਸਿਰਫ਼ ਮਿਲਕੀ ਵੇਅ ਦੀ ਚਿੱਟੀ ਪੂਣੀ ਦੇ ਹੀ ਦਰਸ਼ਨ ਕਰ ਸਕੇ ਹਾਂ। ਪਰ ਰੇਡੀਉ ਦੂਰਬੀਨ ਰਾਹੀ ਵਿਗਿਆਨੀ ਇਸ 'ਚਿੱਟੀ ਪੂਣੀ' ਦੀ ਧੁਨੀ ਵੀ ਸੁਣ ਸਕੇ ਹਨ ਜਿਸ ਨਾਲ ਅਕਾਸ਼ ਗੰਗਾ ਬਾਰੇ ਹੋਰ ਨਵੀਂ ਜਾਣਕਾਰੀ ਪ੍ਰਾਪਤ ਹੋ ਰਹੀ ਹੈ। ਵਿਗਿਆਨੀ ਇਸ ਢੰਗ ਨਾਲ ਬ੍ਰਹਿਮੰਡ ਦੇ ਉਸ ਭਾਗ ਬਾਰੇ ਵੀ ਜਾਣਕਾਰੀ ਹਾਸਲ ਕਰ ਰਹੇ ਹਨ ਜਿਸ ਨੂੰ ਪ੍ਰਕਾਸ਼ੀ ਦੂਰਬੀਨ ਨਹੀਂ ਦੇਖ ਸਕਦੀ।

ਅਸਲ ਵਿੱਚ ਧੁਨੀ (ਆਵਾਜ਼) ਦੇ ਦੋ ਗੁਣ ਮਹੱਤਵਪੂਰਨ ਹਨ। ਇੱਕ ਹੈ ਧੁਨੀ ਦੇ ਕੰਬਣ ਤੋਂ ਪੈਦਾ ਹੋਈ ਕੰਬਾਹਟ ਦੀ ਦਰ ਜਿਸ ਨੂੰ ਹਰਟਜ਼ ਨਾਲ ਨਾਪਿਆ ਜਾ ਸਕਦਾ ਹੈ। ਆਵਾਜ਼ ਦੀਆਂ ਲਹਿਰਾਂ ਪ੍ਰਤੀ ਸਕਿੰਟ ਜਿੰਨੀ ਵਾਰ ਕੰਬਦੀਆਂ ਹਨ ਉਹ ਇਸ ਦੀ ਕੰਬਾਹਟ ਦੀ ਦਰ ਹੈ ਜਿਸਨੂੰ ਹਰਟਜ਼ ਦੇ ਵਿਗਿਆਨਕ ਨਾਂ ਨਾਲ ਦਰਸਾਇਆ ਜਾਂਦਾ ਹੈ। ਮਨੁੱਖੀ ਕੰਨ ਆਮ ਤੌਰ ਤੇ 20000 ਹਰਟਜ਼ ਪ੍ਰਤੀ ਸਕਿੰਟ ਤੋਂ ਜ਼ਿਆਦਾਦ ਦਰ ਵਾਲੀ ਧੁਨੀ ਨਹੀਂ ਸੁਣ ਸਕਦੇ। ਇਸ ਤੋਂ ਵੱਧ ਦਰ ਵਾਲੀ ਧੁਨੀ ਅਲਟਰਾਸੋਨਿਕ ਧੁਨੀ ਹੈ ਜੋ ਸਾਡੇ ਕੰਨਾਂ ਦੀ ਪਕੜ ਤੋਂ



ਬਾਹਰ ਹੈ। ਚਮਗਿੱਦੜ ਉਡਦੇ ਹੋਏ 20000 ਤੋਂ 100000 ਹਰਟਜ਼ ਤੱਕ ਦੀ ਧੁਨੀ ਪੈਦਾ ਕਰਦੇ ਹਨ ਜੋ ਸਾਨੂੰ ਕਦੇ ਸੁਣਾਈ ਨਹੀ ਦਿੰਦੀ। ਧੁਨੀ ਦਾ ਅਲਟਰਾਸੋਨਿਕ ਹਰਟਜ਼ ਦੀ ਦਰ ਤੱਕ ਦਾ ਗੁਣ ਭੌਤਿਕ ਵਿਗਿਆਨ ਦੀਆਂ ਬਹੁਤ ਸਾਰੀਆਂ ਖੋਜਾਂ ਦਾ ਆਧਾਰ ਬਣਿਆ ਹੈ।

ਧੁਨੀ ਦਾ ਦੂਜਾ ਗੁਣ ਹੈ ਇਸਦੀ ਪ੍ਰਬਲਤਾ ਜਾਂ ਤੀਬਰਤਾ। ਧੁਨੀ ਦੀ ਤੀਬਰਤਾ ਨੂੰ ਮਾਪਣ ਵਾਲੀ ਵਿਗਿਆਲਕ ਇਕਾਈ ਡੈਸੀਬਲ ਕਹਾਉਂਦੀ ਹੈ। ਡੈਸੀਬਲ ਧੁਨੀ ਦੀ ਉਹ ਹਲਕੀ ਤੀਬਰਤਾ ਇਕਾਈ ਹੈ ਜਿਸਨੂੰ ਮਨੁੱਖੀ ਕੰਨ ਸੁਣ ਸਕਦੇ ਹਨ। ਇਸ ਪੈਮਾਨੇ ਅਨੁਸਾਰ ਕੰਨਾਂ ਵਿੱਚ ਕੀਤੀ ਹਲਕੀ ਫੁਸਫੁਸਾਹਟ ਦੀ ਤੀਬਰਤਾ 10 ਡੈਸੀਬਲ ਦੇ ਬਰਾਬਰ ਤੇ ਆਮ ਗੱਲਬਾਤ 30 ਡੈਸੀਬਲ ਦੇ ਬਰਾਬਰ ਹੁੰਦੀ ਹੈ। ਪੱਛਮੀ ਤਰਜ਼ ਦਾ ਇਲੈਕਟ੍ਰਿਕ ਯੰਤਰਾਂ ਦੁਆਰਾ ਪੈਦਾ ਕੀਤਾ ਗਿਆ ਸੰਗੀਤ (ਸ਼ੋਰ) ਹਜ਼ਾਰਾਂ ਡੈਸੀਬਲਾਂ ਦੀ ਤੀਬਰਤਾ ਵਾਲਾ ਹੁੰਦਾ ਹੈ ਜੋ ਮਨੁੱਖੀ ਕੰਨ ਸੁਰੱਖਿਅਤ ਹੱਦ ਤੱਕ ਸਿਰਫ 120 ਡੈਸੀਬਲ ਦਾ ਦਬਾਅ ਹੀ ਝੱਲ ਸਕਦਾ ਹੈ।

ਧੁਨੀ ਦੀ ਵੱਖ ਵੱਖ ਮਾਧਿਅਮਾਂ ਵਿੱਚ ਰਫਤਾਰ ਵੀ ਵੱਖ ਵੱਖ ਹੁੰਦੀ ਹੈ। ਆਮ ਤੌਰ ਤੇ ਹਵਾ ਵਿੱਚ ਇਸਦੀ 332 ਮੀਟਰ ਪ੍ਰਤੀ ਸਕਿੰਟ ਦੀ ਰਫਤਾਰ ਦੇ ਮੁਕਾਬਲੇ ਪਾਣੀ ਵਿੱਚ ਇਹ ਰਫਤਾਰ ਪੰਜ ਗੁਣਾਂ ਵਧ ਜਾਂਦੀ ਹੈ। ਲੋਹੇ ਤੇ ਇਸਪਾਤ ਵਿੱਚੋਂ ਦੀ ਪਾਣੀ ਨਾਲੋਂ ਵੀ ਤਿੰਨ ਗੁਣਾਂ ਵੱਧ ਰਫਤਾਰ ਬਣ ਜਾਂਦੀ ਹੈ। ਬਰਫ ਵਾਲੇ ਪਾਣੀ ਵਿੱਚ ਇਸ ਦੀ ਸਪੀਡ ਆਮ ਤਾਪਮਾਨ ਵਾਲੇ ਪਾਣੀ ਦੇ ਮੁਕਾਬਲੇ ਘੱਟ (ਲਗਭਗ 1505 ਮੀਟਰ ਪ੍ਰਤੀ ਸਕਿੰਟ) ਹੁੰਦੀ ਹੈ।

ਵਿਗਿਆਨਕ ਤਰੱਕੀ ਨਾਲ ਬਹੁਤ ਸਾਰੀਆਂ ਅਜੇਹੀਆਂ ਕਾਢਾ ਸਾਹਮਣੇ ਆ ਗਏਆਂ ਹਨ ਜਿੰਨ੍ਹਾਂ ਦੀ ਰਫਤਾਰ ਆਵਾਜ਼ ਦੀ ਰਫਤਾਰ ਨਾਲੋਂ ਵੀ ਜ਼ਿਆਦਾ ਹੈ। ਧੁਨੀ-ਰੋਧ ਉਹ ਸੀਮਾ ਹੈ ਜਿੱਥੇ ਆਵਾਜ਼ ਤੇ ਉਡ ਰਹੀ ਵਸਤੂ ਦੀ ਗਤੀ ਇੱਕ ਸਮਾਨ ਹੁੰਦੀ ਹੈ। ਜੇ ਕੋਈ ਵਸਤੂ ਆਵਾਜ਼ ਦੀ ਰਫਤਾਰ ਨੂੰ ਪਾਰ ਕਰ ਜਾਵੇ ਤਾ ਕਿਹਾ ਜਾਂਦਾ ਹੈ ਕਿ ਇਹ ਵਸਤੂ ਧੁਨੀ-ਰੋਧ ਨੂੰ ਪਾਰ ਕਰ ਗਈ ਹੈ। ਮਨੁੱਖ ਨੇ ਆਵਾਜ਼ ਤੋਂ ਤਿੰਨ ਗੁਣਾਂ ਵੱਧ ਸਪੀਡ ਤੇ ਉਡੱਣ ਵਾਲੇ ਹਵਾਈ ਜਹਾਜ਼ ਈਜਾਦ ਕਰ ਲਏ ਹਨ। ਸਾਇੰਸ ਦੀਆਂ ਇਹਨਾਂ ਪ੍ਰਾਪਤੀਆਂ ਨੇ ਸਾਨੂੰ ਕਈ ਦਿਲਚਸਪ ਪ੍ਰਸਥਿਤੀਆਂ ਦੇ ਦਰਸ਼ਨ ਕਰਵਾ ਦਿੱਤੇ ਹਨ। ਆਵਾਜ਼ ਨਾਲੋਂ ਤੇਜ਼ ਉਡਣ ਵਾਲੇ ਜਹਾਜ ਦੀ ਜਦ ਸਾਨੂੰ ਗੂੰਜ ਸੁਣਾਈ ਦਿੰਦੀ ਹੈ ਤਾਂ ਉਸ ਸਮੇਂ ਤੱਕ ਉਹ ਬਹੁਤ ਅੱਗੇ ਨਿੱਕਲ ਚੁੱਕਿਆ ਹੁੰਦਾ ਹੈ। ਧਰਤੀ ਦੀ ਗੁਰੂਤਾ ਖਿੱਚ 'ਚੋਂ ਕੱਢਣ ਲਈ ਪੁਲਾੜੀ ਰਾਕਟ ਨੂੰ ਲਗਭਗ 13 ਕਿਲੋਮੀਟਰ ਪ੍ਰਤੀ ਸਕਿੰਟ ਦੀ ਗਤੀ ਨਾਲ ਦਾਗਿਆ ਜਾਂਦਾ ਹੈ। ਐਨ ਇਸੇ ਮੌਕੇ ਤੇ ਦਾਗੀ ਗਈ ਆਧੁਨਿਕ ਬੰਦੂਕ ਦੀ ਗੋਲੀ ਦੀ ਆਵਾਜ਼ ਪੁਲਾੜ ਯਾਤਰੀਆਂ ਨੂੰ ਕਦੇ ਵੀ ਸੁਣਾਈ ਨਹੀ ਦੇਵੇਗੀ ਕਿਉਂਕਿ ਫਾਇਰ ਦੀ ਆਵਾਜ਼ ਦੀ ਰਫਤਾਰ ਰਾਕਟ ਦੀ ਰਫਤਾਰ ਨਾਲੋਂ ਹਜ਼ਾਰਾਂ ਗੁਣਾਂ ਘੱਟ ਹੋਵੇਗੀ। ਜਦ ਤੱਕ ਫਾਇਰ ਦੀ ਆਵਾਜ਼ 332 ਮੀਟਰ ਤੱਕ ਪਹੁੰਚੇਗੀ ਉਸ ਸਮੇਂ ਤੱਕ ਰਾਕਟ 13000 ਮੀਟਰ ਸਫਰ ਤੈਅ ਕਰ ਚੁੱਕਾ ਹੋਵੇਗਾ। ਆਖਰ ਵਿੱਚ ਇੱਕ ਹੋਰ ਦਿਲਚਸਪ ਸਥਿਤੀ ਬਾਰੇ ਜਾਣ ਲਈਏ। ਸ਼ਸ਼ਤਰ-ਵਿਗਿਆਨੀਆਂ ਨੇ ਅਜਿਹੀਆਂ ਆਧੁਨਿਕ ਬੰਦੂਕਾਂ ਈਜਾਦ ਕਰ ਲਏਆਂ ਹਨ ਕਿ ਇਹਨਾਂ ਵਿੱਚੋਂ ਦਾਗੀ ਗੋਲੀ ਦੀ ਰਫਤਾਰ ਆਵਾਜ਼ ਤੋਂ ਤਿੰਨ ਗੁਣਾਂ ਤੱਕ ਜ਼ਿਆਦਾ ਹੈ। ਜੇਕਰ ਕਦੇ ਅਜਿਹੀ ਬੰਦੂਕ ਦੇ ਫਾਇਰ ਦੀ ਆਵਾਜ਼ ਤੁਹਾਨੂੰ ਦੂਰ ਖੜ੍ਹੇ ਹੋਏ ਸੁਣਾਈ ਦਿੰਦੀ ਹੈ ਤਾਂ ਤੁਸੀਂ ਇਸ ਵਿਸ਼ਵਾਸ਼ ਨਾਲ ਨਿਸ਼ਚਿੰਤ ਹੋ ਜਾਉ ਕਿ ਤੁਸੀਂ ਗੋਲੀ ਲੱਗਣ ਤੋਂ ਬਚ ਗਏ ਹੋ। ਜੇਕਰ ਤੁਸੀ ਗੋਲੀ ਦਾ ਨਿਸ਼ਾਨਾ ਬਣੇ ਹੁੰਦੇ ਤਾਂ ਤੁਹਾਨੂੰ ਫਾਇਰ ਦੀ ਆਵਾਜ਼ ਸੁਣਨ ਦਾ ਮੌਕਾ ਹੀ ਨਹੀਂ ਸੀ ਮਿਲਣਾ ਕਿਉਂਕਿ ਗੋਲੀ ਨੇ ਫਾਇਰ ਦੀ ਆਵਾਜ਼ ਦੇ ਪਹੁੰਚਣ ਤੋਂ ਤਿੰਨ ਗੁਣਾਂ ਘੱਟ ਸਮੇਂ ਵਿੱਚ ਹੀ ਤੁਹਾਨੂੰ ਫੁੰਡ ਲੈਣਾ ਸੀ।

## ਜੀਵਨ ਸਾਥੀ ਦੀ ਤਲਾਸ਼

27 ਸਾਲਾ, 5 ਫੁੱਟ 8 ਇੰਚ ਕੱਦ ਦੇ ਮਸ਼ੀਨਿਸਟ ਟਰੇਡ ਵਿੱਚ ਦੋ ਸਾਲਾ ਡਿਪਲੋਮਾ ਹੋਲਡਰ, ਬੀ.ਐਸ.ਸੀ. ਸੈਕਿੰਡ ਪਾਸ ਗੋਰੇ ਰੰਗ ਦੇ ਲੜਕੇ ਲਈ ਪੜ੍ਹੀ ਲਿਖੀ, ਅਗਾਂਹਵਧੂ ਵਿਚਾਰਾਂ ਵਾਲੀ ਅਤੇ ਮਿਹਨਤ ਵਿੱਚ ਵਿਸ਼ਵਾਸ ਰੱਖਣ ਵਾਲੀ ਸਾਥਣ ਦੀ ਜਰੂਰਤ ਹੈ। ਲੜਕੇ ਦੀ ਆਪਣੀ ਇਲੈਕਟਰਿਕ ਸ਼ਾਪ ਅਤੇ ਛੇ ਕਿਲੇ ਜਮੀਨ ਹੈ। ਵਿਆਹ ਦਾਜ ਦਹੇਜ ਅਤੇ ਬੇਲੋੜੀਆਂ ਰਸਮਾਂ ਤੋਂ ਬਗੈਰ ਹੋਵੇਗਾ। ਜਾਤ ਪਾਤ ਦਾ ਕੋਈ ਬੰਧਨ ਨਹੀਂ।ਸੰਪਰਕ ਅਦਾਰਾ ਤਰਕਸ਼ੀਲ ਰਾਹੀਂ ਕੀਤਾ ਜਾਵੇ।

34 ਸਾਲਾ, ਛੇ ਫੁੱਟ ਕੱਦ ਦੇ, ਰੰਗ ਦੇ ਸਾਂਵਲੇ ਵਿਅਕਤੀ ਲਈ ਜੋ ਦੋਰਾਹਾ ਵਿਖੇ ਮੈਡੀਕਲ ਪ੍ਰੈਕਟਿਸ ਕਰ ਰਿਹਾ ਹੈ, ਤਲਾਕਸ਼ੁਦਾ ਜਾਂ ਵਿਧਵਾ, ਬਿਨਾਂ ਬੱਚੇ ਤੋਂ ਮੈਡੀਕਲ ਖੇਤਰ ਵਿੱਚ ਜਾਣਕਾਰੀ ਰੱਖਣ ਵਾਲੀ ਲੜਕੀ ਜਰੂਰਤ ਹੈ। ਸੰਪਰਕ ਲਈ ਪਤਾ:- ਵਾਲੀਆ ਕਲੀਨਿਕ, ਨੇੜੇ ਡਾ. ਯੋਗਰਾਜ, ਰੇਲਵੇ ਰੋਡ ਦੋਰਾਹਾ -141421, ਲੁਧਿਆਣਾ।

ਸਿਹਤ ਵਿਗਿਆਨ -

## ਧਨੁੱਖਵਾ (Tetnus)

ਧਨੁੱਖਵਾ (ਚਾਨਣੀ ਜਾਂ ਟੈਟਨਸ) ਸਬੰਧੀ ਆਮ ਲੋਕਾਂ ਵਿੱਚ ਤਰ੍ਹਾਂ ਤਰ੍ਹਾਂ ਦੇ ਵਹਿਮ ਭਰਮ ਤੇ ਭੁਲੇਖੇ ਪਾਏ ਜਾਂਦੇ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਇਸ ਨਾਮੁਰਾਦ ਬੀਮਾਰੀ ਸਬੰਧੀ ਜਾਣਕਾਰੀ ਹਾਸਲ ਕੀਤੀ ਜਾਵੇ।

ਧਨੁੱਖਵਾ (ਟੈਟਨਸ) ਬੜਾ ਦੁਖਦਾਈ, ਖਤਰਨਾਕ ਤੇ ਘਾਤਕ ਰੋਗ ਹੈ। ਇਸ ਭਿਆਨਕ ਰੋਗ ਕਾਰਨ ਰੋਗੀ ਦੇ ਸਰੀਰ ਦੇ ਪੱਠੇ ਬੁਰੀ ਤਰ੍ਹਾਂ ਆਕੜ ਜਾਂਦੇ ਹਨ। ਇਹ ਰੋਗ ਦੁਨੀਆਂ ਭਰ ਦੇ ਸਾਰੇ ਦੇਸ਼ਾਂ ਵਿੱਚ ਪਾਇਆ ਜਾਂਦਾ ਹੈ। ਹਰ ਸਾਲ ਦੁਨੀਆਂ ਵਿੱਚ ਇਸ ਨਾਲ ਲਗਭਗ ਦਸ ਲੱਖ ਮੌਤਾਂ ਹੁੰਦੀਆਂ ਹਨ। ਨਵਜਾਤ ਬੱਚੇ ਇਸ ਦਾ ਸਭ ਤੋਂ ਵੱਧ ਸ਼ਿਕਾਰ ਹੁੰਦੇ ਹਨ। ਪਛੜੇ ਤੇ ਵਿਕਾਸਸ਼ੀਲ ਦੇਸ਼ਾਂ ਦੀ ਇਹ ਜਨ ਸਿਹਤ ਸਮੱਸਿਆ ਵੀ ਹੈ। ਇਸ ਰੋਗ ਦਾ ਬੈਕਟੀਰੀਆ (ਰੋਗਾਣੂ) ਕਿਸੇ ਜ਼ਖਮ ਰਾਹੀਂ ਸਰੀਰ ਵਿੱਚ ਦਾਖਲ ਹੁੰਦਾ ਹੈ। ਕੁਝ ਸ਼ਾਕਾਹਾਰੀ ਪਸ਼ੂਆਂ ਦੀ ਲਿੱਦ ਤੇ ਮਨੁੱਖੀ ਮਲ ਵਿੱਚ ਵੀ ਇਹ ਬੈਕਟੀਰੀਆ ਅਕਸਰ ਪਾਏ ਜਾਂਦੇ ਹਨ। ਬਾਹਰਲੇ ਵਾਤਾਵਰਣ ਵਿੱਚ ਟੈਟਨਸ ਦੇ ਬੈਕਟੀਰੀਆ ਸਪੋਰ ਦੇ ਰੂਪ ਵਿੱਚ ਤਬਦੀਲ ਹੋਕੇ ਮਹੀਨਿਆਂ ਤੇ ਸਾਲਾਂ ਬੱਧੀ ਜਿਉਂਦੇ ਰਹਿ ਸਕਦੇ ਹਨ। ਸੱਟ ਵੱਜਣ ਸਮੇਂ ਮਿੱਟੀ ਦਾ ਸਰੀਰ ਵਿੱਚ ਦਾਖਲ ਹੋਣਾ ਆਮ ਗੱਲ ਹੈ। ਮਿੱਟੀ ਵਿੱਚ ਹੀ ਟੈਟਨਸ ਦੇ ਸਪੋਰ ਹੁੰਦੇ ਹਨ। ਚੋਟ ਤੋਂ ਇਲਾਵਾ ਕਿਸੇ ਜਾਨਵਰ ਜਾਂ ਮਨੁੱਖ ਦੇ ਕੱਟਣ ਜਾਂ ਸੜਨ ਰਾਹੀਂ ਵੀ ਅਜੇਹਾ ਹੋ ਸਕਦਾ ਹੈ। ਸਫਾਈ ਦਾ ਪੂਰਾ ਧਿਆਨ ਨਾ ਰੱਖਦੇ ਹੋਏ ਕੀਤੇ ਜਾਂਦੇ ਅਪਰੇਸ਼ਨ, ਗਰਭਪਾਤ ਜਾਂ ਜਣੇਪੇ ਵੀ ਧਨੁੱਖਵਾਅ ਦਾ ਕਾਰਨ ਬਣ ਸਕਦੇ ਹਨ। ਗੰਦੇ ਹੱਥਾਂ, ਗੰਦੇ ਔਜ਼ਾਰਾਂ ਜਾਂ ਮਲ੍ਹਮ ਪੱਟੀ ਦੁਆਰਾ ਜ਼ਖਮਾਂ ਵਿੱਚ ਸਪੋਰ ਦਾਖਲ ਹੋ ਸਕਦੇ ਹਨ।

ਸਰੀਰ ਦੇ ਟਿਸ਼ੂਆਂ ਵਿੱਚ ਦਾਖਲ ਹੋਣ ਤੋਂ ਬਾਅਦ ਟੈਟਨਸ ਦੇ ਸਪੋਰ ਆਪਣਾ ਖੋਲ ਉਤਾਰ ਕੇ ਵਧਦੇ ਫੁਲਦੇ ਤੇ ਜ਼ਹਿਰ ਉਗਲਦੇ ਰਹਿੰਦੇ ਹਨ। ਜਖਮ ਦੇ ਜਿਸ ਹਿੱਸੇ ਵਿੱਚ ਆਕਸੀਜਨ ਦੀ ਉਪਲੱਬਧੀ ਸੀਮਤ ਹੁੰਦੀ ਹੈ, ਉਥੇ ਮੌਜੂਦ ਟੈਟਨਸ ਦੇ ਬੈਕਟੀਰੀਆ ਲਈ ਰੋਗ ਪੈਦਾ ਕਰਨ ਦੇ ਸੁਨਹਿਰੀ ਮੌਕੇ ਹੁੰਦੇ ਹਨ।

ਟੈਟਨਸ ਰੋਗ ਦੇ ਲੱਛਣ – ਚੋਟ ਲੱਗਣ ਤੇ ਰੋਗ ਦੇ ਲੱਛਣ ਪ੍ਰਗਟ ਹੋਣ ਵਿੱਚ ਔਸਤਨ 14 ਕੁ ਦਿਨ ਦਾ ਵਕਫਾ ਹੁੰਦਾ ਹੈ। ਨਵਜਾਤ ਸ਼ਿਸ਼ੂ ਨੂੰ ਟੈਟਨਸ ਅਕਸਰ ਜਨਮ ਤੋਂ ਇੱਕ ਹਫਤੇ ਬਾਅਦ ਹੁੰਦੀ ਹੈ। ਸੱਟ ਲੱਗਣ ਪਿੱਛੋਂ ਜਿੰਨ੍ਹਾਂ ਜਲਦੀ ਰੋਗ ਪ੍ਰਗਟ ਹੋਵੇ, ਉਤਨਾ ਹੀ ਤੀਬਰ ਹੋਵੇਗਾ। ਵੈਸੇ ਇਹ ਵਕਫਾ ਦੋ ਮਹੀਨੇ ਤੱਕ ਵੀ ਹੋ ਸਕਦਾ ਹੈ। ਟੈਟਨਸ ਨਾੜੀ-ਤੰਤੂਆਂ (ਨਰਵਿਸ ਸਿਸਟਮ) ਨੂੰ ਵੀ ਆਪਣੀ ਜਕੜ ਵਿੱਚ ਲੈਂਦਾ ਹੈ। ਰੋਗੀ ਦੇ ਮੂੰਹ ਦੇ ਪੱਠੇ ਆਕੜ ਕੇ ਬਾਹਰ ਵੱਲ ਖਿੱਚੇ ਜਾਂਦੇ ਹਨ। ਜਿਸ ਕਾਰਨ ਮੂੰਹ ਖੋਲ੍ਹਣ ਵਿੱਚ ਵਿੱਚ ਔਖ ਤੇ ਪੀੜ ਹੁੰਦੀ ਹੈ। ਉਸ ਤੋਂ ਬਾਅਦ ਗਰਦਨ, ਲੱਤਾਂ, ਬਾਹਾਂ ਤੇ ਧੜ ਦੇ ਪੱਠੇ ਵੀ ਆਕੜਨੇ ਸ਼ੁਰੂ ਹੋ ਜਾਂਦੇ ਹਨ। ਅਕੜਾ ਹਰ ਰੋਜ਼ ਵਧਦਾ ਹੀ ਜਾਂਦਾ ਹੈ ਅਤੇ ਅੰਤ ਵਿੱਚ ਦੌਰੇ ਪੈਣ ਲਗਦੇ ਹਨ। ਦੌਰੇ ਸਮੇਂ ਪੱਠਿਆਂ ਦੇ ਕਈ ਗਰੁੱਪ ਕੜਵੱਲਾਂ ਦਾ ਰੂਪ ਧਾਰਨ ਕਰ ਲੈਂਦੇ ਹਨ। ਇਸ ਸ਼ਿਕੰਜੇ ਵਿੱਚ ਜਕੜੇ ਰੋਗੀ ਦੀ ਤਰਸਯੋਗ ਹਾਲਤ ਬਣ ਜਾਂਦੀ ਹੈ। ਕਿਉਂਕਿ ਉਸ ਸਮੇਂ ਅਸਹਿ ਮਾਨਸਕ ਤੇ ਸਰੀਰਕ ਪੀੜ ਹੁੰਦੀ ਹੈ। ਜੇ ਟੈਟਨਸ ਦਾ ਰੋਗੀ ਪਹਿਲੇ ਦਸ ਦਿਨ ਜਿਉਂਦਾ ਰਹੇ ਤਾਂ ਹਾਲਤ ਸੁਧਰਨੀ ਸ਼ੁਰੂ ਹੋ ਜਾਂਦੀ ਹੈ, ਦੌਰੇ ਘਟਣ ਲਗਦੇ ਹਨ ਅਤੇ ਹਫਤੇ ਤਾਈਂ ਅਕੜਾ ਵੀ ਖਤਮ ਹੋਣ ਲਗਦਾ ਹੈ।

ਰੋਗ ਤੋ ਬਚਣ ਦੀ ਵਿਧੀ – ਟੈਟਨਸ ਤੋਂ ਬਚਣ ਲਈ ਵੈਕਸੀਨ ਦਾ ਟੀਕਾ ਬਹੁਤ ਹੀ ਕਾਰਗਰ ਤੇ ਸਸਤਾ ਸਾਧਨ ਹੈ। ਜਿਸ ਨੂੰ ਲਗਵਾਉਣ ਨਾਲ ਸਰੀਰ ਵਿੱਚ ਟੈਟਨਸ ਰੋਗ ਦਾ ਮੁਕਾਬਲਾ ਕਰਨ ਦੀ ਨਿੱਗਰ ਸ਼ਕਤੀ ਕਾਫੀ ਲੰਮੇ ਅਰਸੇ ਲਈ ਪੈਦਾ ਹੋ ਜਾਂਦੀ ਹੈ। ਲਹੂ ਵਿੱਚ ਇਸ ਦਾ ਅਸਰਦਾਰ ਪੱਧਰ ਕਈ ਸਾਲਾਂ ਤਕ ਬਣਿਆ ਰਹਿੰਦਾ ਹੈ।

ਦੁਰਘਟਨਾ ਉਪਰੰਤ ਟੈਟਨਸ ਤੋਂ ਬਚਾਅ ਵਾਸਤੇ ਜਿੰਨੀ ਜਲਦੀ ਹੋ ਸਕੇ ਜਖਮਾਂ ਨੂੰ ਸਾਫ ਕਰਕੇ ਸਾਫ ਸੁਥਰੇ ਢੰਗ ਨਾਲ ਮੱਲ੍ਹਮ ਪੱਟੀ ਹੋ ਜਾਣੀ ਚਾਹੀਦੀ ਹੈ। ਉਹਨਾਂ ਵਿੱਚੋਂ ਮਿੱਟੀ ਘੱਟਾ ਕੱਢ ਦੇਣਾ ਚਾਹੀਦਾ ਹੈ ਤਾਂ ਜੋ ਟੈਟਨਸ ਦੇ ਸਪੋਰਾਂ ਨੂੰ ਵਧਣ ਫੁਲਣ ਦਾ ਮੌਕਾ ਘੱਟ ਤੋਂ ਘੱਟ ਮਿਲੇ। ਪੈਨਸਲੀਨ ਸਪੋਰਾਂ 'ਚੋਂ ਨਿਕਲੇ ਬੈਕਟੀਰੀਆ ਨੂੰ ਮਾਰਦੀ ਹੈ ਅਤੇ ਛੇਤੀ ਜਖਮ ਰਾਜ਼ੀ ਕਰਦੀ ਹੈ ਇਸ ਲਈ ਬੈਨਜਾਥੀਨ ਪੈਨਸਲੀਨ ਦਾ ਟੀਕਾ ਸੱਟ ਲੱਗਣ ਤੋਂ ਤੁਰੰਤ ਬਾਅਦ 12 ਲੱਖ ਯੂਨਿਟ ਲਗਵਾ ਲੈਣਾ ਚਾਹੀਦਾ ਹੈ। ਪੈਨਸਲੀਨ ਫਿਟ ਨਾ ਆਉਣ ਦੀ ਸੂਰਤ ਵਿੱਚ Erythromycin ਦਾ ਸੱਤਾਂ ਦਿਨਾਂ ਦਾ ਕੋਰਸ ਦਿੱਤਾ ਜਾ ਸਕਦਾ ਹੈ। ਜਿਸ ਵਿਅਕਤੀ ਨੂੰ ਸੱਟ ਲੱਗਣ ਤੋਂ ਪਹਿਲਾਂ ਜੇ ਟੀਕਿਆਂ ਦਾ ਮੁਕੰਮਲ ਕੋਰਸ ਜਾਂ ਬੂਸਟਰ ਨਹੀਂ ਲੱਗੀ ਤਾਂ ਟੈਟਨਸ ਟਕਸਾਈਡ ਦਾ ਪੂਰਾ ਕੋਰਸ (ਚਾਰ ਟੀਕੇ) ਦੇਣਾ ਚਾਹੀਦਾ ਹੈ। ਟੀ. ਟੀ. ਤੋਂ ਇਲਾਵਾ ਐਂਟੀ ਟਕਸਾਈਡ ਦਾ ਪੂਰਾ ਕੋਰਸ (ਚਾਰ ਟੀਕੇ) ਦੇਣਾ ਚਾਹੀਦਾ ਹੈ। ਟੀ. ਟੀ. ਤੋਂ ਇਲਾਵਾ ਐਂਟੀ-ਟਾਕਸਿਨ (ATS) ਵੀ ਦਿੱਤੀ ਜਾਂਦੀ ਹੈ।





## ਮੜ੍ਹੀ ਪੂਜਾ

ਦਲਜੀਤ ਸਧਾਣਾ

ਅੱਜ ਦਾ ਮਨੁੱਖ ਆਪਣੇ ਆਪ ਨੂੰ ਸਭਿਆ-ਪ੍ਰਬੀਨ ਅਖਵਾਉਂਦਾ ਹੈ। ਪਰ ਜੇ ਗਹੁ ਨਾਲ ਵੇਖਿਆ ਜਾਵੇ ਤਾਂ ਹਜ਼ਾਰਾਂ ਸਾਲਾਂ ਤੋਂ ਪ੍ਰਚਲਿਤ ਜਹਾਲਤ, ਵਹਿਮ ਤੇ ਬੇਸਮਝੀ ਨੇ ਇਸ ਦਾ ਸਾਥ ਨਹੀ ਛੱਡਿਆ। ਜ਼ਿੰਦਗੀ ਦੇ ਅਨੇਕ ਪੱਖਾਂ 'ਚੋਂ ਇਸਦੀ ਘੋਰ ਅਗਿਆਨਤਾ ਟਪਕਦੀ ਹੈ ਪਰ ਇਸ ਲੇਖ ਵਿੱਚ ਅਸੀਂ ਸਿਰਫ ਮੜ੍ਹੀ ਪੂਜਾ ਦੀ ਭੈੜੀ ਰੁਚੀ ਬਾਰੇ ਹੀ ਚਰਚਾ ਕਰਦੇ ਹਾਂ। ਸਾਰੇ ਧਰਮਾਂ ਵਿੱਚ ਮੜ੍ਹੀ ਪੂਜਾ ਦਾ ਰਿਵਾਜ ਹੈ। ਮੁਸਲਮਾਨਾਂ ਦਾ ਤਾਂ ਸਿਧਾਂਤ ਹੀ ਇਹੋ ਹੈ ਕਿ ਰੂਹਾਂ ਕਬਰਾਂ ਵਿੱਚ ਦਬੀਆਂ ਰਹਿੰਦੀਆਂ ਹਨ ਅਤੇ ਕਿਆਮਤ ਦੇ ਸਮੇਂ ਸਾਰੀਆਂ ਰੂਹਾਂ ਨੇ ਉਠਣਾ ਹੈ ਫਿਰ ਉਹਨਾਂ ਦਾ ਹਿਸਾਬ ਕਿਤਾਬ ਹੋਣਾ ਹੈ। ਉਸ ਤੋਂ ਬਾਅਦ ਮੋਮਨਾਂ ਨੇ ਪੁਲਸਰਾਤ ਲੰਘ ਕੇ ਬਹਿਸ਼ਤਾਂ ਵਿੱਚ ਚਲੇ ਜਾਣਾ ਹੈ। ਤੇ ਕਾਫਿਰਾਂ ਨੇ ਦੋਜ਼ਖਾਂ ਵਿੱਚ ਡਿੱਗ ਪੈਣਾ ਹੈ। ਇਹ ਵਹਿਮ ਪਾਲਕੇ ਮੁਸਲਮਾਨ ਮੁਰਦਿਆਂ ਨੂੰ ਦਬਾ ਕੇ ਕਬਰਾਂ ਬਣਾਉਂਦੇ ਹਨ ਤੇ ਵਿੱਤ ਅਨੁਸਾਰ ਕਬਰਾਂ ਦੀ ਪੂਜਾ ਕੀਤੀ ਜਾਂਦੀ ਹੈ। ਹਿੰਦੁਸਤਾਨ ਦੇ ਸਾਰੇ ਸ਼ਹਿਰਾਂ ਵਿੱਚ ਕਬਰਾਂ, ਮਕਬਰੇ ਤੇ ਖਾਨਗਾਹਾਂ ਬਣੀਆਂ ਹੋਈਆਂ ਹਨ। ਕਈ ਮਕਬਰੇ ਤਾਂ ਇਤਨੇ ਆਲੀਸ਼ਾਨ ਬਣਾਏ ਹਨ ਕਿ ਇਹਨਾਂ ਤੇ ਲਗੀਆਂ ਇੱਟਾਂ, ਸੰਗਮਰਮਰ ਤੇ ਮਿਹਨਤ ਮਜ਼ਦੂਰੀ ਤੇ ਜੋ ਲਾਗਤ ਆਈ ਹੈ ਉਸ ਨਾਲ ਸਮੇਂ ਅਨੁਸਾਰ ਹਜ਼ਾਰਾਂ ਬੇਘਰੇ ਗ੍ਰਿਹਸਤੀ ਪਰਿਵਾਰਾਂ ਦੇ ਵੱਸਣ ਯੋਗ ਘਰ ਬਣ ਸਕਦੇ ਸਨ। ਅੰਧ-ਵਿਸ਼ਵਾਸ, ਫੋਕੀ ਵਡਿਆਈ ਅਤੇ ਕਿਸੇ ਮਰਹੂਮ ਨਾਮ ਨੂੰ ਕਾਇਮ ਰੱਖਣ ਦਾ ਫੋਕਟ ਸਿਧਾਂਤ ਇਸ ਨੇਕ ਕੰਮ ਦੇ ਰਾਹ ਵਿੱਚ ਰੁਕਾਵਟ ਬਣਿਆ। ਹਜ਼ਾਰਾਂ ਮਕਬਰੇ ਅਜਿਹੇ ਹਨ ਜਿੰਨ੍ਹਾਂ ਵਿੱਚ ਦਫਨਾਏ ਬੰਦਿਆਂ ਬਾਰੇ ਕੋਈ ਠੀਕ ਜਾਣਕਾਰੀ ਨਹੀਂ ਤੇ ਕਿੰਨੇ ਹੀ ਖੰਡਰਾਤ ਹੋਏ ਪਏ ਹਨ। ਅਨੇਕਾਂ ਹੰਕਾਰੀ, ਅਗਿਆਨੀ ਪੀਰਾਂ, ਫਕੀਰਾਂ ਤੇ ਜ਼ਾਲਮ ਹੁਕਮਰਾਨਾਂ ਦੀ ਵਿਵੇਕ ਹੀਣ ਬੁੱਧੀ ਦਾ ਪ੍ਰਗਟਾਵਾ ਇਹਨਾਂ ਵਿੱਚੋਂ ਹੋ ਰਿਹਾ ਹੈ।

ਇਸੇ ਤਰ੍ਹਾਂ ਹਿੰਦੂਆਂ ਦੇ ਕਈ ਫਿਰਕੇ ਮੁਰਦਿਆ ਨੂੰ ਲੂਣ ਆਦਿ ਲਾਕੇ ਲਾਸ਼ਾਂ ਦਬਾ ਦਿੰਦੇ ਹਨ। ਜਿਸ ਨੂੰ ਸਮਾਧੀ ਆਖਦੇ ਹਨ। ਭਾਵੇਂ ਸਾਰੀ ਦੁਨੀਆਂ ਵਿੱਚ ਜਹਾਲਤ ਕਾਫੀ ਹੈ ਪਰ ਹਿੰਦੁਸਤਾਨ ਇਸ ਮਸਲੇ ਵਿੱਚ ਸਭ ਤੋਂ ਸਿਰਕੱਢ ਹੈ। ਕਿਉਂਕਿ ਇੱਥੋਂ ਦੇ ਲੋਕ ਕਬਰਾਂ ਤੇ ਮੱਠਾਂ ਉਤੇ ਸੁੱਖਣਾਂ ਸੁੱਖ ਕੇ ਆਪਣਾ ਉਲੂ ਸਿੱਧਾ ਕਰਨ ਦਾ ਯਤਨ ਕਰਦੇ ਹਨ ਤੇ ਕਬਰਾਂ ਤੇ ਮੱਠਾਂ ਦੇ ਮਜੌਰ ਅਗਿਆਨੀ ਤੇ ਅੰਧਵਿਸ਼ਵਾਸ਼ੀ ਲੋਕਾਂ ਨੂੰ ਮੁਰਾਦਾਂ ਪੂਰੀਆਂ ਹੋਣ ਦੇ ਚਕਮੇ ਦੇ ਕੇ ਲੁੱਟਦੇ ਹਨ ਤੇ ਆਪਣਾ ਹਲਵਾ ਮੰਡਾ ਚਲਾ ਕੇ ਅਕਲ ਦੇ ਅੰਨ੍ਹਿਆਂ ਨੂੰ ਬੁੱਧੂ ਬਣਾ ਕੇ ਬੁੱਧੂਆਂ ਦੀ ਗਿਣਤੀ ਵਿਚ ਹੋਰ ਵਾਧਾ ਕਰੀ ਜਾ ਰਹੇ ਹਨ। ਆਮ ਲੋਕਾਂ ਦੀ ਗੱਲ ਤਾਂ ਇੱਕ ਬੰਨੇ ਰਹੀ ਭਾਰਤ ਦੀ ਸਰਕਾਰ ਵੀ ਇਸ ਮਾਮਲੇ ਵਿੱਚ ਸਭ ਤੋਂ ਮੂਹਰੇ ਹੈ। ਉਹਨਾਂ ਨੇ ਆਪਣੇ ਮਰ ਚੁੱਕੇ ਸਾਥੀ ਨੇਤਾਵਾਂ ਦੀਆ ਸਮਾਧਾਂ ਬਣਾਈਆਂ ਹੋਈਆਂ ਹਨ। ਜਦੋਂ ਕਿਸੇ ਆਗੂ ਦੇ ਮਰਨ ਦਾ ਸਲਾਨਾ ਦਿਨ ਆਉਂਦਾ ਹੈ ਤਾਂ ਉਸ ਦੀ ਮੜ੍ਹੀ ਵਾਲੀ ਥਾਂ ਤੇ ਭਾਰੀ ਇਕੱਠ ਕੀਤਾ ਜਾਂਦਾ ਹੈ। ਫੁੱਲ ਚੜ੍ਹਾਏ ਜਾਂਦੇ ਹਨ ਮੁਰਦਿਆਂ ਅੱਗੇ ਪ੍ਰਾਰਥਨਾ ਕੀਤੀ ਜਾਂਦੀ ਹੈ।

ਪਿੱਛੇ ਜਿਹੇ ਸਰਕਾਰੀ ਮੜ੍ਹੀਆਂ ਦੀ ਸੰਭਾਲ ਤੇ ਖਰਚ ਦਾ ਵੇਰਵਾ ਹੇਠ ਲਿਖੇ ਅਨੁਸਾਰ ਅਖਬਾਰਾਂ ਵਿੱਚ ਛਪਿਆ –

ਰਾਜ ਸਭਾ ਵਿੱਚ ਵਿਕਾਸ ਮੰਤਰੀ ਨੇ ਦੱਸਿਆ ਕਿ ਮਹਾਤਮਾ ਗਾਂਧੀ ਦੀ ਸਮਾਧੀ ਉਤੇ 1988-89 ਈ: ਵਿੱਚ 2259000 ਰੁ ਖਰਚ ਹੋਇਆ।

1989-90 ਈ: ਵਿੱਚ 2431000 ਖਰਚ ਹੋਇਆ। ਇਸੇ ਤਰ੍ਹਾਂ ਨਹਿਰੂ ਦੀ ਸਮਾਧੀ ਤੇ 1988-89 ਈ: ਵਿੱਚ 2313000 ਖਰਚ ਹੋਇਆ।

1989-90 ਈ: ਵਿੱਚ 3217000 ਖਰਚ ਹੋਇਆ।

1990-91 ਈ: ਵਿੱਚ 286000 ਖਰਚ ਹੋਇਆ ਤੇ ਲਾਲ ਬਹਾਦਰ ਸ਼ਾਸਤਰੀ ਦੀ ਸਮਾਧੀ ਤੇ 1189000 ਖਰਚ ਹੋਇਆ।

1989-90 ਈ: ਵਿੱਚ 1475000 ਖਰਚ ਹੋਇਆ ਤੇ ਇੰਦਰਾ ਗਾਂਧੀ ਦੀ ਸਮਾਧੀ ਉਤੇ 1988-89 ਵਿੱਚ 1738000 ਖਰਚ ਹੋਇਆ।

1989-90 ਵਿੱਚ 2000000 ਰੁਪਈਆ ਖਰਚ ਹੋਇਆ ਇਸ ਤਰ੍ਹਾਂ ਇਹਨਾਂ ਸਮਾਧੀਆਂ ਉਤੇ ਹਿੰਦੁਸਤਾਨ ਦੀ ਗਰੀਬ ਜਨਤਾ ਦੇ ਇਕੱਠੇ ਕੀਤੇ ਕੌਮੀ ਫੰਡ ਵਿੱਚੋਂ ਕਰੋੜਾਂ ਰੁਪਏ ਖਰਚ ਹੋ ਰਿਹਾ ਹੈ। ਇਹ ਬੇਲੋੜਾ ਅਗਿਆਨਤਾ ਵਸ ਖਰਚ ਗਰੀਬ ਜਨਤਾ ਦੀ ਖੂਨ ਪਸੀਨੇ ਦੀ ਕਮਾਈ ਵਿੱਚੋਂ ਹੋ ਰਿਹਾ ਹੈ। ਅਜੇ ਪਤਾ ਨਹੀਂ ਕਿ ਕਿੰਨਾ ਬੇਲੋੜਾ ਤੇ ਵਾਧੂ ਬੋਝ ਗਰੀਬ ਜਨਤਾ ਉਤੇ ਹੋਰ ਫਜ਼ੂਲ ਕੰਮਾਂ ਦਾ ਪਾਇਆ ਜਾਵੇਗਾ। ਜਿਸ ਦੇਸ਼ ਦੀ ਅੱਧੀ ਦੇ ਕਰੀਬ ਆਬਾਦੀ ਅੱਧ ਭੁੱਖੀ ਰਹਿੰਦੀ ਹੈ ਅਤੇ ਉਸ ਦਾ ਕਾਫੀ ਹਿੱਸਾ ਝੌਪੜੀਆਂ, ਝੁੱਗੀਆਂ ਤੇ ਫੁੱਟ ਪਾਥਾਂ ਉਤੇ ਗੁਜਾਰਾ ਕਰਦਾ ਹੈ। ਉਥੇ ਮੁਰਦਿਆਂ ਦੀਆਂ ਕਬਰਾਂ ਤੇ ਸਮਾਧੀਆਂ ਦੀ ਦੇਖਭਾਲ ਵਾਸਤੇ ਇਤਨੀ ਵੱਡੀ ਰਕਮ ਖਰਚ ਕਰਨੀ ਜਹਾਲਤ ਹੈ।

ਦੇਸ ਨੂੰ 21ਵੀਂ ਸਦੀ ਵਿੱਚ ਲੈ ਜਾਣ ਦੀਆਂ ਟਾਹਰਾਂ ਮਾਰਨ ਵਾਲਿਆਂ ਦੇ, ਸ਼ਾਹੀ ਮਹੱਲਾਂ ਅਤੇ ਜਿੰਦਗੀ ਦੀਆਂ ਹਰ ਸਹੂਲਤਾਂ ਪ੍ਰਾਪਤ ਧਨਾਢ ਤੇ ਨਵੇਂ ਰਜਵਾੜਿਆਂ ਦੇ ਪੂਰਵਜਾਂ ਦੀਆਂ ਮੜ੍ਹੀਆਂ ਨੂੰ ਦੇਖ ਕੇ ਭਾਰਤ ਦੀ ਗਰੀਬ ਜਨਤਾ ਦਾ ਖਿਆਲ ਆਏ ਬਿਨਾਂ ਨਹੀਂ ਰਹਿੰਦਾ ਜੋ ਪਸ਼ੂਆਂ ਵਰਗੀ ਜਿੰਦਗੀ ਬਤੀਤ ਕਰ ਰਹੇ ਹਨ। ਇਥੇ ਹੀ ਬੱਸ ਨਹੀ ਨਾਨਕ ਤੋਂ ਲੈ ਕੇ ਸ੍ਰੀ ਗੋਬਿੰਦ ਸਿੰਘ ਤੱਕ ਜਿਹਨਾਂ ਨੇ ਆਪਣੇ ਸ਼ਾਗਿਰਦਾ ਨੂੰ "ਗੋਰ ਮੜ੍ਹੀ ਮਠ ਭੂਲ ਨਾਲ ਮਾਨੈ" ਦਾ ਪ੍ਰਚਾਰ ਕਰਨ ਲਈ ਕਿਹਾ ਸੀ ਅੱਜ ਉਹਨਾ ਦੇ ਪੈਰੋਕਾਰ ਉਹਨਾ ਦੀਆ ਮੜ੍ਹੀਆ ਬਣਾਕੇ ਸੁੱਖਾਂ-ਸੁੱਖਦੇ ਹਨ। ਜਿੰਨ੍ਹਾਂ ਨੂੰ ਸ਼ਹੀਦ ਗੰਜ ਕਿਹਾ ਜਾਦਾ ਹੈ। ਨਾਨਕ ਜੀ ਨੇ ਫਰਮਾਇਆ ਸੀ ਕਿ ਪੰਜ ਤੱਤਾ ਦਾ ਨਾਸ਼ਵਾਨ ਸਰੀਰ ਪੰਜ ਤੱਤਾਂ (ਭਾਵ ਮਿੱਟੀ) ਵਿੱਚ ਹੀ ਮਿਲ ਜਾਂਦਾ ਹੈ ਤੇ ਇਸ ਦੀ ਯਾਦਗਾਰ ਬਣਾਉਣਾ ਜਾਂ ਕੋਈ ਕਰਮ ਕਾਂਡ ਕਰਨਾ ਕਿਸੇ ਗੁਣਵਾਨ ਬਹਾਦਰ ਦਾ ਸਤਿਕਾਰ ਨਹੀ ਹੋ ਸਕਦਾ। ਅਨੇਕਾ ਅਜਿਹੀਆਂ ਉਦਾਹਰਨਾ ਹਨ ਜਿਥੇ ਨਾਨਕ ਅਤੇ ਵਿਗਿਆਨ ਦੀ ਵਿਚਾਰਧਾਰਾ ਦੇ ਉਲਟ ਅਜਿਹੇ ਅੰਧ ਵਿਸ਼ਵਾਸ਼ੀ ਕਰਮਕਾਂਡ ਪ੍ਰਚਲਿਤ ਹਨ ਬਲਕਿ ਕਈ ਸੇਵਕ ਸਿੱਖ ਜੱਥੇ ਸਿੱਖਾਂ ਨੂੰ ਸ਼ਹੀਦ ਸਥਾਨਾਂ ਉਤੇ ਪਾਠ ਸੁੱਖ ਕੇ, ਤਪ ਕਰਕੇ ਚਾਲੀਹੇ ਕਟ ਕੇ ਜਾ ਉਥੇ ਜਵਾਲਾਮੁਖੀ ਲਾਟਾਂ ਵਾਲੀ ਜੋਤ ਜਗਾ ਕੇ ਉਸ ਤੋ ਵਿਸ਼ੇਸ਼ ਪ੍ਰਾਪਤੀਆ ਕਰਨ ਕਰਾਉਣ ਦਾ ਵਹਿਮ ਪਾ ਰਹੇ ਹਨ। ਜੇ ਕਿਸੇ ਨੂੰ ਸ਼ੰਕਾ ਹੋਵੇ ਤਾਂ ਸ਼ਹੀਦ ਗੰਜ (ਮੜ੍ਹੀ) ਬਾਬਾ ਦੀਪ ਸਿੰਘ ਤੇ ਜਾ ਕੇ ਇਹ ਵਹਿਮ ਤੇ ਗਿਆਨਹੀਣ ਭਰਿਆ ਤਮਾਸ਼ਾ, ਦੀਵੇ ਅੱਗੇ ਲੱਗੀ ਲੰਬੀ ਲਾਈਨ ਦੇ ਰੂਪ ਵਿਚ ਦੇਖ ਸਕਦਾ ਹੈ। ਜਿੱਥੇ ਜੋਤ ਜਗਦੀ ਹੈ ਉਥੇ ਜੋਤ ਉਤੇ ਹੱਥ ਫੇਰ ਕੇ ਮੂਰਖਾ ਤੇ ਬੇਸਮਝਾ ਵਾਗ ਅੱਖਾਂ ਤੇ ਫੇਰਨ ਵਾਲਿਆਂ ਦੀ ਲਾਈਨ ਇਤਨੀ ਲੰਬੀ ਲੱਗੀ ਹੁੰਦੀ ਹੈ ਕਿ ਲਗਾਤਾਰ 5-6 ਘੰਟੇ ਖੜ੍ਹੇ ਰਹਿੰਦੇ ਹਨ। ਇਹ ਜਹਾਲਤ ਭਰੇ ਕਾਰਨਾਮੇ ਸਿੱਖੀ ਦੇ ਕੇਂਦਰ ਅੰਮ੍ਰਿਤਸਰ ਵਿੱਚ ਆਮ ਹੋ ਰਹੇ ਹਨ ਜਿਥੇ ਬਹਾਦਰ ਜਰਨੈਲ ਸ੍ਰੀ ਗੋਬਿੰਦ ਸਿੰਘ ਨੇ ਫੁਰਮਾਇਆ ਸੀ ਕਿ "ਗੋਰ ਮੜ੍ਹੀ ਮਠ ਭੂਲ ਨਾ ਮਾਨੈ" ਤੇ "ਕ੍ਰਿਸ਼ਨ ਬਿਸ਼ਨ ਕਭੀ ਨਾ ਧਿਆਊਂ"

ਅੱਜ ਲੋੜ ਹੈ ਲੁਟੇਰੀ ਜਮਾਤ ਵੱਲੋਂ ਗਰੀਬਾਂ ਨੂੰ ਵਰਚਾਉਣ ਲਈ ਘੜੇ ਰੱਬੀ ਵਿਸ਼ਵਾਸ਼ਾਂ ਨੂੰ ਤੋੜਨ ਦੀ ਨਾ ਕਿ ਹਜ਼ਾਰਾਂ ਸਾਲਾਂ ਤੋਂ ਅਗਿਆਨਤਾ ਵੱਸ ਮੜ੍ਹੀਆ-ਮਸਾਣੀਆਂ ਨੂੰ ਪੂਜਣ ਦੀ। ਅੱਜ ਵਿਗਿਆਨ ਦੇ ਯੁੱਗ ਵਿੱਚ ਅਜਿਹੀਆਂ ਗੈਰ-ਵਿਗਿਆਨਕ ਸੋਚਾਂ ਸਾਡੀ ਜਿੰਦਗੀ ਦਾ ਮਕਸਦ ਭੁਲਾਉਂਦੀਆਂ ਹਨ ਤੇ ਸਾਡੀ ਗਿਆਨਵਾਨ ਮਨੱਖੀ ਸੋਚ ਨੂੰ ਪਸ਼ੂਆ ਦੇ ਤਲ ਬਣਾਉਂਦੀਆ ਹਨ। ਅਜਿਹੀਆਂ ਮੜ੍ਹੀਆ-ਮਸਾਣੀਆਂ ਪੂਜਣ ਦੀ ਭੈੜੀ ਪ੍ਰਥਾ ਨੂੰ ਖਤਮ ਕਰਨ ਲਈ ਸਾਨੂੰ ਅੱਜ ਤਰਕਸ਼ੀਲ ਰਵੱਈਆ ਧਾਰਣ ਕਰਨ ਦੀ ਸਖਤ ਲੋੜ ਹੈ। ਜੋ ਸਾਡੀ ਜਿੰਦਗੀ ਨੂੰ ਅਸਲੀ ਮਾਇਨਿਆਂ ਵਿੱਚ ਪਛਾਣਦਾ ਹੋਇਆ ਲੁਟੇਰੀ ਜਮਾਤ ਦੇ ਪਰਦੇ ਫਾਸ਼ ਕਰਦਾ ਹੈ ਜੋ ਸਾਡੀ ਮਿਹਨਤ ਨੂੰ ਰੱਬੀ ਸ਼ਕਤੀਆਂ ਤੇ ਅਜਿਹੇ ਅੰਧ ਵਿਸ਼ਵਾਸ਼ੀ ਚਾਲਾਂ ਵਿੱਚ ਫਸਾ ਕੇ ਸਾਡੀ ਮਿਹਨਤ ਨੂੰ ਵਿਹਲੇ ਬੈਠ ਕੇ ਖਾਂਦੇ ਹਨ।

## ਤਰਕਸ਼ੀਲ

ਪ੍ਰੇਮ ਮਹਿਰਾਜ

ਦੋ ਮਹੀਨਿਆਂ ਦੀ ਉਡੀਕ ਬਾਅਦ ਛਪਕੇ
ਹੱਡ ਬੀਤੀਆਂ ਤੇ ਜੱਗ ਬੀਤੀਆਂ ਲਿਆਉਂਦਾ
ਤਰਕਸ਼ੀਲ

ਵਹਿਮਾਂ ਭਰਮਾਂ ਦਾ ਹਨੇਰਾ ਮਿਟਾ ਕੇ
ਅਕਲ ਦੇ ਜੰਦਰੇ ਦੀ ਚਾਬੀ ਬਣ ਆਉਂਦਾ
ਤਰਕਸ਼ੀਲ

ਮਨੁੱਖੀ ਸਰੀਰ ਦੀ ਜਾਣਕਾਰੀ ਤੋਂ ਲੈ ਕੇ
ਪੁਲਾੜ ਦੇ ਅਕਾਸ਼ੀ ਪਿੰਡਾਂ ਤੱਕ ਪਹੁੰਚਾਉਂਦਾ
ਤਰਕਸ਼ੀਲ

ਅਖੌਤੀ ਸਾਧਾਂ ਸੰਤਾਂ ਦੇ ਭਾਂਡੇ ਭੰਨ ਕੇ
ਸਾਂਈ ਬਾਬੇ ਤੀਕ ਦਾ ਭੇਦ ਸਮਝਾਉਂਦਾ
ਤਰਕਸ਼ੀਲ

ਨਿੱਕੇ ਨਿੱਕੇ ਵਹਿਮਾਂ-ਭਰਮਾਂ ਤੋਂ ਚਲ ਕੇ
ਪੁਨਰਜਨਮ ਕੇਸਾਂ ਦੀ ਅਸਲੀਅਤ ਸਮਝਾਉਂਦਾ
ਤਰਕਸ਼ੀਲ

ਲੋਕਾਂ ਨੂੰ ਟੂਣੇ ਕਸਰਾਂ ਤੋਂ ਮੁਕਤ ਕਰਵਾ ਕੇ
ਵਿਗਿਆਨਕ ਢੰਗਾਂ ਰਾਹੀਂ ਸਿੱਧੇ ਰਸਤੇ ਲਿਆਉਂਦਾ
ਤਰਕਸ਼ੀਲ

ਪੈਸੇ ਦੀ ਤੰਗੀ, ਪ੍ਰੇਮ ਕਥਾ ਚਾਹੇ ਹੀਣ ਭਾਵਨਾ
ਬੀਮਾਰ ਹੋਏ ਲੋਕਾਂ ਨੂੰ ਠੀਕ ਠਾਕ ਕਰਵਾਉਂਦਾ
ਤਰਕਸ਼ੀਲ

ਏਸੇ ਕਰਕੇ ਪ੍ਰੇਮ ਪਹਿਲਾਂ ਆਪ ਪੜ੍ਹ ਕੇ
ਮਹਿਰਾਜ ਦੇ ਹੋਰ ਪਾਠਕਾਂ ਨੂੰ ਪੜ੍ਹਾਉਂਦਾ
ਤਰਕਸ਼ੀਲ

**ਫ਼ੋਨ ਨੰਬਰ**

ਪ੍ਰਧਾਨ ਰਜਿੰਦਰ ਭਦੌੜ - -01679-74620



*ਜੀਵਨੀ –*

# ਗੈਲੀਲੀਓ

ਸਾਇੰਸ ਦੇ ਇਤਿਹਾਸ ਵਿੱਚ ਪੀਸਾ ਦੇ ਝੁਕੇ ਹੋਏ ਟਾਵਰ ਅਤੇ ਗੈਲੀਲੀਓ ਦੀ ਕਹਾਣੀ ਜਾਣਪਛਾਣ ਦੀ ਮੁਥਾਜ ਨਹੀਂ। 23 ਸਾਲ ਦੀ ਉਮਰ ਵਿੱਚ, ਜਦੋਂ ਉਹ ਪੀਸਾ ਯੂਨੀਵਰਸਿਟੀ ਵਿਖੇ ਹਿਸਾਬ ਦੇ ਲੈਕਚਰਾਰ ਵਜੋਂ ਕੰਮ ਕਰ ਰਿਹਾ ਸੀ, ਉਸਨੇ ਧਾਰਮਿਕ ਕਿਤਾਬਾਂ ਵਿੱਚ ਪੜ੍ਹਿਆ ਕਿ ਜੇ ਵੱਖ ਵੱਖ ਭਾਰ ਵਾਲੀਆਂ ਦੋ ਚੀਜ਼ਾਂ ਨੂੰ, ਇੱਕੋ ਵੇਲੇ ਇੱਕੋ ਉਚਾਈ ਤੋਂ ਹੇਠਾਂ ਸੁੱਟਿਆ ਜਾਵੇ ਤਾਂ ਭਾਰੀ ਚੀਜ਼ ਧਰਤੀ ਉਪਰ ਪਹਿਲਾਂ ਡਿੱਗੇਗੀ। ਅਸਲ ਵਿੱਚ ਇਹ ਅਰਸਤੂ ਦਾ ਬਿਆਨ ਸੀ। ਗੈਲੀਲੀਓ ਪਹਿਲਾ ਬੰਦਾ ਸੀ, ਜਿਸ ਨੇ ਇਸ ਕਥਨ ਨੂੰ ਗਲਤ ਸਿੱਧ ਕੀਤਾ।

ਇਸ ਤਜਰਬੇ ਲਈ ਉਸ ਨੇ ਪੀਸਾ ਦਾ ਝੁਕਿਆ ਟਾਵਰ ਚੁਣਿਆ। ਪ੍ਰਦਰਸ਼ਨੀ ਵਾਲੇ ਦਿਨ ਪੀਸਾ ਟਾਵਰ ਦੀ ਸੱਤਵੀ ਮੰਜ਼ਿਲ ਤੇ ਉਹ ਸੌ ਅਤੇ ਇੱਕ ਪੌਂਡ ਦੇ ਕਰਮਵਾਰ ਦੋ ਲੋਹੇ ਦੇ ਗੋਲੇ ਨਾਲ ਲੈਕੇ ਚੜ੍ਹਿਆ। ਹਜ਼ਾਰਾਂ ਦੀ ਤਦਾਦ ਵਿੱਚ ਲੋਕੀ ਇਹ ਤਮਾਸ਼ਾ ਦੇਖਣ ਆਏ। ਇਕੱਠ ਵਿੱਚ ਪੀਸਾ ਯੂਨੀਵਰਸਿਟੀ ਦੇ ਪ੍ਰੋਫੈਸਰ ਅਤੇ ਵਿਦਿਆਰਥੀ ਵੀ ਸ਼ਾਮਲ ਸਨ। ਹਜ਼ਾਰਾਂ ਸਾਲ ਪਹਿਲਾ ਕਹੇ ਅਰਸਤੂ ਦੇ ਕਥਨ ਵਿੱਚ ਕਈ ਵਹਿਮੀ ਦਰਸ਼ਕਾਂ ਦਾ ਅੰਨ੍ਹਾ ਵਿਸ਼ਵਾਸ਼ ਸੀ। ਉਹ ਗੈਲੀਲੀਓ ਨੂੰ ਸ਼ਰੇਆਮ ਗਾਲ੍ਹਾ ਕੱਢ ਰਹੇ ਸਨ।

ਛੱਤ ਦੇ ਬਨੇਰੇ ਤੇ ਗੈਲੀਲੀਓ ਨੇ ਦੋਨੋ ਗੋਲੇ ਧਿਆਨ ਨਾਲ ਟਿਕਾਏ। ਭੀੜ ਵਿੱਚ ਕੁਝ ਉਤਸੁਕ ਸਨ ਅਤੇ ਬਾਕੀਆਂ ਨੂੰ ਉਮੀਦ ਸੀ ਕਿ ਗੈਲੀਲੀਓ ਆਵਦੇ ਤਜਰਬੇ ਨਾਲ ਆਪ ਹੀ ਗਲਤ ਸਿੱਧ ਹੋ ਜਾਵੇਗਾ ਗੈਲੀਲੀਓ ਨੇ ਦੋਨੋਂ ਗੋਲੇ ਇੱਕੋ ਵੇਲੇ ਹੇਠਾਂ ਸੁੱਟੇ। ਲੋਕ ਹੈਰਾਨ ਰਹਿ ਗਏ, ਜਦੋ ਉਨ੍ਹਾਂ ਦੇਖਿਆ ਕਿ ਦੋਨੋ ਗੋਲੇ ਧਰਤੀ ਨਾਲ ਇੱਕੋ ਸਮੇਂ ਵੱਜੇ। ਇਉਂ ਪੁਰਾਣਾ ਵਹਿਮ ਵਿਗਿਆਨਕ ਤਜਰਬੇ ਨਾਲ ਗਲਤ ਸਿੱਧ ਹੋ ਗਿਆ। ਲੋਕਾਂ ਦੇ ਇਸ ਘਟਨਾ ਬਾਰੇ ਵੱਖ ਵੱਖ ਪ੍ਰਤੀਕਰਮ ਹੋ ਸਕਦੇ ਹਨ। ਬੇਸ਼ੱਕ, ਇਹ ਸੱਚ ਹੈ ਕਿ ਗੈਲੀਲੀਓ ਨੂੰ ਧਰਤੀ ਦੀ ਖਿੱਚ ਦੇ ਕਈ ਤੱਥਾਂ ਦਾ ਗਿਆਨ ਸੀ, ਇਸੇ ਲਈ ਆਵਦੇ ਤਜਰਬੇ ਨਾਲ ਉਸ ਨੇ ਸੱਚਾਈ ਨੂੰ ਠੀਕ ਸਿੱਧ ਕੀਤਾ।

ਆਵਦੀ ਮੌਤ ਤੋਂ ਤਿੰਨ ਸਦੀਆਂ ਬਾਅਦ ਵੀ, ਗੈਲੀਲੀਓ ਦੁਨੀਆਂ ਦੇ ਮਹਾਨ ਵਿਗਿਆਨੀਆਂ 'ਚੋ ਇੱਕ ਗਿਣਿਆ ਜਾਂਦਾ ਹੈ। ਸੰਦਾ ਦੀ ਘਾਟ ਦੇ ਬਾਵਜੂਦ, ਉਸ ਨੇ ਤਜਰਬਿਆ ਰਾਹੀਂ ਅਣਗਿਣਤ ਪੁਰਾਣੀਆਂ ਮਿੱਥਾ ਅਤੇ ਭਰਮਾਂ ਨੂੰ ਗਲਤ ਸਿੱਧ ਕੀਤਾ। ਇਟਲੀ ਦਾ ਇਹ ਮਹਾਨ ਵਿਗਿਆਨੀ ਬਚਪਨ ਤੋ ਕੁਦਰਤ ਅਤੇ ਸਾਇੰਸ ਦੇ ਅਧਿਐਨ ਵਿੱਚ ਰਚਿਤ ਸੀ। ਇਸੇ ਲਈ ਉਹ ਕਦਰਤੀ ਘਟਨਾਕ੍ਰਮ ਨੂੰ ਵਿਗਿਆਨਕ ਨਜ਼ਰੀਏ ਤੋਂ ਵਾਚਦਾ ਸੀ।

17 ਸਾਲ ਦੀ ਉਮਰ 'ਚ, ਇੱਕ ਵਾਰ ਜਦੋਂ ਗੈਲੀਲੀਓ ਚਰਚ ਵਿੱਚ ਪ੍ਰਾਰਥਨਾ ਕਰਨ ਗਿਆ। ਹਨੇਰਾ ਪੈ ਰਿਹਾ ਸੀ, ਤੇ ਚਰਚ ਦਾ ਪਾਦਰੀ ਛੱਤ ਨਾਲ ਲਮਕਦੇ ਸਟੈਂਡ ਉਪਰ ਟੰਗਿਆ ਲੈਂਪ ਜਲਾ ਰਿਹਾ ਸੀ। ਜਦੋ ਉਸ ਨੇ ਲੈਂਪ ਛੱਡਿਆ ਇਹ ਇੱਧਰ ਉੱਧਰ ਝੂਟਣ ਲੱਗ ਪਿਆ। ਗੱਭਰੂ ਗੈਲੀਲੀਓ ਨੇ ਧਿਆਨ ਨਾਲ ਦੇਖਿਆ ਕਿ ਹਰ ਝੂਲੇ ਵਿੱਚ ਇੱਕੋ ਜਿਹਾ ਸਮਾਂ ਲਗਦਾ ਹੈ। ਉਨੀ ਦਿਨੀਂ ਸਮਾਂ ਜਾਣਨ ਲਈ ਘੜੀਆਂ ਨਹੀ ਸਨ ਹੁੰਦੀਆ ਪਰ ਡਾਕਟਰੀ ਦਾ ਵਿਦਿਆਰਥੀ ਹੋਣ ਕਾਰਨ ਨਬਜ਼ ਦੀ ਲੈਅਬੱਧ ਗਤੀ ਦਾ ਜਾਣੂ ਸੀ। ਆਵਦੇ ਤਜਰਬੇ ਦੇ ਆਧਾਰ ਤੇ ਉਸਨੇ ਇੱਕ ਪਲਸ ਮੀਟਰ ਬਣਾਇਆ ਜੋ ਬਾਅਦ ਵਿੱਚ ਵੱਡੀ ਘੜੀ ਦੇ ਪੈਂਡੂਲਮ ਵਿੱਚ ਵਿਕਸਤ ਹੋਇਆ।

ਟੈਲੀਸਕੋਪ ਵੀ ਗੈਲੀਲੀਓ ਦੀ ਕਾਢ ਹੈ। ਉਸਨੇ ਆਪਣੀ ਇੱਕ ਕਿਤਾਬ 'ਚ ਲਿਖਿਆ ਹੈ ਕਿ ਟੈਲਸਕੋਪ ਦੀ ਖਬਰ ਸੁਣਕੇ, ਵੀਨਸ ਦੇ ਰਾਜੇ ਸਿੰਗ ਅਰੋਰੀਆ ਨੇ ਉਸ ਨੂੰ ਬੁਲਾਇਆ। ਸਾਰਾ ਦਰਬਾਰ ਇਸ ਦੂਰਬੀਨ ਨੂੰ ਵੇਖਕੇ ਹੈਰਾਨ ਸੀ। ਕਈ ਬੰਦੇ ਵੀਨਸ ਚਰਚ ਉਪਰ ਚੜ੍ਹੇ ਤੇ ਦੂਰਬੀਨ ਰਾਹੀ ਜਹਾਜ਼ਾਂ ਦੇਖਿਆ ਜੋ ਆਮ ਨਾਲੋਂ ਦਸ ਗੁਣਾ ਵੱਧ ਨੇੜੇ ਦਿਖਾਈ ਦਿੱਤੇ। ਇਸੇ ਦੂਰਬੀਨ ਦੀ ਮੱਦਦ ਨਾਲ, ਗੈਲੀਲੀਓ ਨੇ ਫਿਰ ਬ੍ਰਹਿਮੰਡ ਦੀ ਖੋਜ ਕੀਤੀ। ਇਸੇ ਰਾਹੀ ਜੁਪੀਟਰ ਗ੍ਰਹਿ ਵੇਖਿਆ। ਉਸਨੇ ਇਹ ਸਿੱਧ ਕੀਤਾ ਕਿ ਛੜਿਆਂ ਦਾ ਰਾਹ (Milky Way) ਦਰਅਸਲ ਲੱਖਾ ਸਿਤਾਰਿਆਂ ਦਾ ਝੁਰਮਟ ਹੈ।

ਗੈਲੀਲੀਓ ਨੇ ਕਾਪਰਨੀਕਸ ਦੇ ਵਿਚਾਰਾਂ ਦੀ ਤਾਈਦ ਕੀਤੀ। ਕਾਪਰਨੀਕਸ ਨੇ ਕਿਹਾ ਕਿ ਸਾਡੇ ਬ੍ਰਹਿਮੰਡ ਦਾ ਕੇਂਦਰ ਸੂਰਜ ਹੈ ਧਰਤੀ ਨਹੀਂ। ਗੈਲੀਲੀਓ ਨੇ ਵੀ ਐਲਾਨ ਕੀਤਾ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀ ਹੈ, ਅਤੇ ਦੂਸਰੇ ਉਪਗ੍ਰਹਿਆ ਵਾਂਗ ਇਹ ਸੂਰਜ ਦੁਆਲੇ ਘੁੰਮਦੀ ਹੈ। 1616 ਵਿੱਚ ਉਸਨੇ ਤਜਰਬੇ ਰਾਹੀ ਇਸ ਕਥਨ ਨੂੰ ਸਿੱਧ ਕੀਤਾ। ਇਸ ਤੇ ਚਰਚ ਦੇ ਪਾਦਰੀਆ ਨੇ ਉਸ ਨੂੰ ਬੁਲਾਇਆ ਤੇ ਇਸ ਤਰ੍ਹਾਂ ਦਾ ਪ੍ਰਚਾਰ ਬੰਦ ਕਰਨ ਲਈ ਧਮਕੀ ਦਿੱਤੀ। ਇਸ ਬੰਦਸ਼ ਕਰਕੇ ਉਹ 1630 ਤਕ ਕੋਈ ਜਨਤਕ ਗੱਲਬਾਤ ਨਹੀ ਕਰ ਸਕਿਆ।

ਫੇਰ ਗੈਲੀਲੀਓ ਨੇ ਆਵਦੀ ਪ੍ਰਸਿੱਧ ਪੁਸਤਕ Dialogue Concerning the Two Principal Systems of World ਲਿਖੀ। ਇਸ ਕਿਤਾਬ ਵਿੱਚ ਗੈਲੀਲੀਓ ਨੇ ਖੁੱਲ੍ਹ ਕੇ ਗੱਲ ਕੀਤੀ ਹੈ। ਚਰਚ ਦੀਆਂ ਨਜ਼ਰਾਂ ਵਿੱਚ ਇਹ ਇੱਕ ਗੁਨਾਹ ਸੀ।

70 ਸਾਲਾ ਦੇ ਹੋ ਚੁੱਕੇ ਬ੍ਰਿਧ ਵਿਗਿਆਨੀ ਨੂੰ ਕੋਰਟ ਵੱਲੋਂ ਫੇਰ ਸੰਮਨ ਕੀਤਾ ਗਿਆ। ਅਧਿਕਾਰੀ ਉਸ ਨੂੰ ਮੁਆਫ ਕਰਨਾ ਚਾਹੁੰਦੇ ਸਨ ਬਸ਼ਰਤੇ ਕਿ ਉਹ ਆਵਦੀ ਖੋਜ ਦੇ ਗਲਤ ਹੋਣ ਬਾਰੇ ਬਿਆਨ ਦੇ ਦੇਵੇ।

ਕਿਹਾ ਜਾਂਦਾ ਹੈ ਕਿ ਕਾਫੀ ਦਬਾਉ ਉਪਰੰਤ ਗੈਲੀਲੀਓ ਉਠਿਆ ਤੇ ਉਸਨੇ ਗਲਤੀ ਮੰਨੀ ਅਤੇ ਵਿਗਿਆਨ ਖੋਜ ਨੂੰ ਤਿਆਗ ਦੇਣ ਦਾ ਬਿਆਨ ਦਿੱਤਾ। ਪਰੰਤੂ ਉਸਦੇ ਅੰਦਰਲੇ ਨੇ ਲਾਹਨਤਾਂ ਪਾਈਆਂ ਤੇ ਉਹ ਪਛਤਾਵੇ ਨਾਲ ਭਰ ਗਿਆ। ਉਸਨੇ ਧਰਤੀ ਵੱਲ ਦੇਖਿਆ ਤੇ ਥਿੜਕਦੀ ਹੋਈ ਆਵਾਜ਼ ਵਿੱਚ ਕਿਹਾ, "ਇਹ ਧਰਤੀ ਹੀ ਹੈ, ਜੋ ਸੂਰਜ ਦੁਆਲੇ ਘੁੰਮਦੀ ਹੈ।" ਇਸ ਨਾਬਰੀ ਬਦਲੇ ਉਸ ਨੂੰ ਜੇਲ੍ਹ ਵਿੱਚ ਸੁੱਟ ਦਿੱਤਾ ਗਿਆ।

1637 ਵਿੱਚ ਗੈਲੀਲੀਓ ਦੀਆ ਅੱਖਾਂ ਦੀ ਜੋਤ ਜਾਂਦੀ ਰਹੀ ਅਤੇ 1642 ਵਿੱਚ ਵਿਗਿਆਨ ਦੀ ਇਹ ਤੁਰਦੀ ਫਿਰਦੀ ਜੋਤ ਬੁਝ ਗਈ। ਗੈਲੀਲੀਓ 15 ਫਰਵਰੀ 1564 ਵਿੱਚ ਇਟਲੀ ਦੇ ਪੀਸਾ ਇਲਾਕੇ 'ਚ ਜਨਮਿਆ ਸੀ।

ਰੁਬਾਈ

ਕਿਸ ਤਰ੍ਹਾਂ ਦੇ ਇਹ ਨੇ ਮਜ਼੍ਹਬ, ਕਿਸ ਤਰ੍ਹਾਂ ਦੇ ਧਰਮ ਨੇ।
ਅੰਧ ਵਿਸ਼ਵਾਸ਼ੀ ਬਣਾਉਂਦੇ, ਪੈਦਾ ਕਰਦੇ ਭਰਮ ਨੇ।
ਵੇਖੋ ! ਇਹ ਤ੍ਰਿਕਾਲ-ਦਰਸ਼ੀ, ਜੁਲਮ, ਅਨਿਆ, ਭੁੱਖ-ਨੰਗ;
ਦੇਣ ਪੂੰਜੀਵਾਦ ਦੀ ਨੂੰ, ਦਸਦੇ ਪਿਛਲੇ ਕਰਮ ਨੇ।

-ਮਹਿੰਦਰ ਸਾਥੀ

ਅਸੀ ਗਮ 'ਚ ਸ਼ਰੀਕ ਹਾਂ

ਤਰਕਸ਼ੀਲ ਲਹਿਰ ਦੇ ਸੰਗੀ ਗੁਰਮੁਖ ਸਿੰਘ ਬਾਂਸਲ ਇੰਗਲੈਂਡ ਦੀ ਪੰਜਾਬ ਫੇਰੀ ਦੌਰਾਨ ਸੜਕ ਹਾਦਸੇ ਵਿੱਚ ਮੌਤ ਅਤੇ ਬਰਨਾਲਾ ਇਕਾਈ ਦੇ ਸੁਖਦੇਵ ਸਿੰਘ ਦੇ ਲੜਕੇ ਦੇ ਸਦੀਵੀ ਵਿਛੋੜੇ ਕਾਰਨ ਸਬੰਧਤ ਪਰਿਵਾਰਾ ਦੇ ਦੁੱਖ ਵਿੱਚ ਡੂੰਘੀ ਹਮਦਰਦੀ ਦਾ ਇਜ਼ਹਾਰ ਕਰਦੇ ਹਾਂ।

•••••••••••••••

ਦੋ ਮਾਰਚ ਨੂੰ ਪੰਜ ਕਿਸਾਨ ਜੱਥੇਬੰਦੀਆ ਵਲੋਂ ਚੰਡੀਗੜ੍ਹ ਰੱਖੀ ਕਿਸਾਨ ਰੈਲੀ ਤੋਂ ਮੁੜਦਿਆ ਇਕ ਟਰੱਕ ਹਾਦਸੇ ਵਿੱਚ ਮੋਗਾ ਤਹਿਸੀਲ ਦੇ ਤਖਾਣਬੱਧ, ਢੁੱਡੀਕੇ ਅਤੇ ਚੂਹੜਚੱਕ ਦੇ ਸੱਤ ਕਿਸਾਨ ਸ਼ਹੀਦ ਹੋ ਗਏ ਅਤੇ ਕਈਆਂ ਨੂੰ ਸੱਟਾਂ ਲੱਗੀਆ। ਅਸੀ ਕਿਸਾਨਾ ਦੇ ਪਰਿਵਾਰਾਂ ਅਤੇ ਸਬੰਧਤ ਜਥੇਬੰਦੀਆਂ ਦੇ ਗਮ ਵਿੱਚ ਸ਼ਰੀਕ ਹੁੰਦੇ ਹਾਂ।

ਅਦਾਰਾ ਤਰਕਸ਼ੀਲ

## ਲਾਈਫ ਮੈਂਬਰਸ਼ਿਪ

145 ਅੰਗਰੇਜ਼ ਸਿੰਘ ਪੁੱਤਰ ਸ੍ਰੀ ਦਰਸ਼ਨ ਸਿੰਘ
ਪਿੰਡ ਡਾਕਖਾਨਾ : ਗੋਹਲਵੜ (ਅੰਮ੍ਰਿਤਸਰ)
153 ਡਾ: ਗੁਰਮੇਲ ਸਿੰਘ, ਹੋਮਿਓਪੈਥਿਕ ਹਸਪਤਾਲ
ਗੁਰੂ ਹਰਕ੍ਰਿਸ਼ਨ ਨਗਰ, (ਮਲੇਰਕੋਟਲਾ ਸੜਕ) ਖੰਨਾ।
154 ਡਾ: ਰਮਾਂਕਾਂਤ ਜਗਪਾਲ, ਬੀ-XX- 1162
ਕ੍ਰਿਸ਼ਨਾ ਨਗਰ ਲੁਧਿਆਣਾ।
155 ਸੁਰਜੀਤ ਸਿੰਘ ਮੈਨੇਜਿੰਗ ਡਾਇਰੈਕਟਰ
ਪੰਜਾਬ ਮਾਈਕਰੋਸਰਕਟ ਰਿਸਰਚ ਲੈਬ, ਨੈਸ਼ਨਲ ਹਾਈਵੇ੧
ਬੀਜ਼ਾ (ਲੁਧਿਆਣਾ)੧੪੧੪੧੨
156 ਜਤਿੰਦਰ ਕੁਮਾਰ, ਰੂਬੀ ਕਰਿਆਨਾ ਸਟੋਰ, ਨੇੜੇ
ਆਈਸ਼ਰ ਟਰੈਕਟਰ ਕੰਪਨੀ, ਧੂਰੀ ਰੋਡ, ਸੰਗਰੂਰ।
157 ਸੁਖਦੀਪ ਸਿੰਘ ਪੁੱਤਰ ਰਣਬੀਰ ਸਿੰਘ
ਪਿੰਡ ਡਾਕਖਾਨਾ: ਲੁਹਾਰਾ (ਲੁਧਿਆਣਾ)।
158 ਪਰਮਜੀਤ ਲੱਖੇਵਾਲ, ਪੈਟਰੋਲ ਪੰਪ ਬੇਲਾ,
ਪਿੰਡ ਡਾਕ: ਬੇਲਾ (ਰੋਪੜ) ੧੪੦੧੧੧
159 ਰਾਜਪਾਲ ਸਿੰਘ 'ਤਰਕਸ਼ੀਲ'
ਪਿੰਡ ਰਾਜੇਵਾਲ ਡਾਕ: ਕੋਟ ਬਾਦਲ ਖਾਂ-੧੪੧੩੦੯
160 ਡਾ: ਸ਼ਿੰਦਰ ਸਿੰਘ, ਕੇਵਲ ਪੱਤੀ
ਪਿੰਡ ਡਾਕ: ਪੰਜਗਰਾਈਂ ਕਲਾ (ਫਰੀਦਕੋਟ)
161 ਰਾਜਿੰਦਰ ਸਿੰਘ ਪੁੱਤਰ ਆਤਮਾ ਸਿੰਘ
ਪਿੰਡ: ਦੁਬਰੀ ਡਾਕ: ਮਾਡਲ ਟਾਊਨ ਲੁਧਿਆਣਾ
162 ਮਨਜੀਤ ਸਿੰਘ ਪੁੱਤਰ ਸ਼ਾਦੀ ਸਿੰਘ
ਪਿੰਡ ਡਾਕ: ਘਣਗੱਸ (ਲੁਧਿਆਣਾ) ੧੪੧੪੧੯
163 ਪ੍ਰਧਾਨ ਗੁਰਮੀਤ ਸਿੰਘ ਭੁੱਚੋਵਾਲ
ਪਿੰਡ ਡਾਕ: ਚੁੱਘੇ ਕਲਾਂ (ਬਠਿੰਡਾ)
164 ਕੇਵਲ ਪੇਟਰ, ਨਿਰੰਕਾਰੀ ਭਵਨ ਮਾਰਕੀਟ
ਜੀ ਟੀ ਰੋਡ ਬਠਿੰਡਾ
165 ਡਾ: ਪਰਮਜੀਤ ਸਿੰਘ
ਪਿੰਡ ਡਾਕ: ਰੱਤੇਵਾਲਾ ਤਹਿ: ਬਲਾਚੌਰ (ਹੁਸ਼ਿਆਰਪੁਰ)
166 ਸੀਤਾ ਰਾਮ ਗੋਇਲ ਯੂ. ਐਸ ਏ., ਰਿਸ਼ੀ ਕੁੰਜ
ਰਾਣਾ ਨਗਰ ਸੁਨਾਮ (ਸੰਗਰੂਰ)
167 ਮਾ: ਗੁਰਦੇਵ ਸਿੰਘ ਬਰਾੜ
ਸ. ਪ. ਸ. ਹੁਸਨਰ ਵਾਇਆ ਗਿੱਦੜਬਾਹਾ (ਫਰੀਦਕੋਟ)



*ਕਹਾਣੀ -*

# ਰੂਹ ਦੀ ਸ਼ਾਂਤੀ

ਸੁਰਜੀਤ ਦੌਧਰੀਆ

"...ਐਕਸੀਡੈਂਟ" ਪਰਦੀਪ ਬੜਾ ਘਬਰਾਇਆ ਹੋਇਆ ਮਹਿੰਦਰ ਹੋਰਾਂ ਨੂੰ ਕਿਸੇ ਘਟਨਾ ਬਾਰੇ ਦੱਸ ਰਿਹਾ ਸੀ। ਮਹਿੰਦਰ ਹੋਰੀ ਤਾਸ਼ ਖੇਡਦੇ-ਖੇਡਦੇ ਇੱਕ ਦਮ ਮੇਨ ਸੜਕ ਵੱਲ ਭੱਜ ਉਠੇ। ਮੈਂ ਵੀ ਬਿਨ੍ਹਾਂ ਪੁੱਛਿਆਂ ਹੀ ਉਨ੍ਹਾਂ ਮਗਰ ਹੋ ਤੁਰਿਆ ਕਿਉਂਕਿ ਐਕਸੀਡੈਂਟ ਸ਼ਬਦ ਮੇਰੇ ਕੰਨ੍ਹਾਂ ਵਿੱਚ ਪੈ ਗਿਆ ਸੀ। ਸਾਰਾ ਕਿੱਲਾ ਕੁ ਤਾਂ ਵਾਟ ਸੀ ਸਾਡੇ ਪਿੰਡ ਦੀ ਧਰਮਸ਼ਾਲਾ ਤੋਂ ਮੇਨ ਰੋਡ। ਜਦੋਂ ਉਥੇ ਪੁੱਜੇ ਤਾਂ ਉਥੇ ਪਹਿਲਾਂ ਵੀ ਕਾਫੀ ਇਕੱਠ ਬੱਝਾ ਹੋਇਆ ਸੀ। ਮੈਂ ਜਾਂਦਿਆ ਹੀ ਸਭ ਨੂੰ ਪਾਸੇ ਹਟਾਉਂਦਿਆ ਅੱਗੇ ਵਧਿਆ ਤੇ ਦੇਖਿਆ ਕਿ ਇੱਕ ਟਰੱਕ ਨਾਲ ਇੱਕ ਮਾਰੂਤੀ ਕਾਰ ਦੀ ਸਿੱਧੀ ਟੱਕਰ ਹੋਈ ਸੀ। ਮਾਰੂਤੀ ਵਿੱਚ ਇੱਕ ਸਰਦਾਰ ਜਿਸ ਦੀ ਨੀਲੀ ਪੱਗ ਅਤੇ ਐਨਕ ਐਕਸੀਡੈਂਟ ਹੋਣ ਦੇ ਬਾਵਜੂਦ ਵੀ ਠੀਕ ਸੀ। ਮਾਰੂਤੀ ਕਾਰ ਅਤੇ ਟਰੱਕ ਵਿਚਕਾਰ ਦਸ ਕ ਗਜ਼ ਦਾ ਫਾਸਲਾ ਸੀ। ਸ਼ਾਇਦ ਐਕਸੀਡੈਂਟ ਤੋਂ ਬਾਅਦ ਟਰੱਕ ਪਿਛੇ ਹਟਾਇਆ ਹੋਇਆ ਸੀ। ਟਰੱਕ ਦਾ ਤਾਂ ਭਲਾ ਕੀ ਵਿਗੜਨਾ ਸੀ ਪਰ ਮਾਰੂਤੀ ਕਾਰ ਦਾ ਅਗਲਾ ਹਿੱਸ ਕਾਫੀ ਨਸ਼ਟ ਹੋ ਚੁੱਕਾ ਸੀ। ਸਟੇਰਿੰਗ ਥੋੜਾ ਜਿਹਾ ਪਿੱਛੇ ਅਟ ਕੇ ਸਰਦਾਰ ਦੀ ਛਾਤੀ ਨਾਲ ਲੱਗਾ ਹੋਇਆ ਸੀ ਪਰ ਉਸਦੀਆ ਲੱਤਾਂ ਸ਼ਾਇਦ ਚਕਨਾ ਚੂਰ ਹੀ ਹੋਈਆਂ ਲਗਦੀਆਂ ਸਨ ਕਿਉਂਕਿ ਖੂਨ ਹਾਲੇ ਕਾਫੀ ਵਗੀ ਜਾ ਰਿਹਾ ਸੀ। ਟਰੱਕ ਡਰਾਈਵਰ ਗੱਡੀ ਛੱਡ ਕੇ ਉਥੋਂ ਦੌੜ ਗਿਆ ਸੀ। ਸ਼ਾਇਦ ਲੋਕਾਂ ਦੇ ਕੁੱਟਣ ਦੇ ਡਰੋਂ ਜਾ ਕਿਸੇ ਹੋਰ ਕਾਰਨ ਕਰਕੇ।

"ਯਾਰ ਇਹਨੂੰ ਵਿੱਚੋਂ ਕੱਢ ਕੇ ਤਾਂ ਦੇਖੀਏ ਕੀ ਆ ਭਲਾ....." ਮੈਂ ਸਾਰਿਆਂ ਨੂੰ ਪਿਛੇ ਹਟਾਉਂਦਿਆਂ ਕਿਹਾ ਪਰ ਮੇਰੀ ਅੱਗੇ ਵਧਦੇ ਦੀ ਬਾਂਹ ਜਿਵੇਂ ਪਿਛੋਂ ਕਿਸੇ ਖਿੱਚ ਲਈ ਸੀ। ਉਹ ਮੇਰਾ ਹੀ ਨੰਬਰਦਾਰ ਤਾਇਆ ਸੀ ਜਿਹੜਾ ਗੁਰਦੁਆਰੇ ਵਿੱਚ ਵੀ ਛਿਲੇ ਸਮੇਂ ਤੋਂ ਸੇਵਾ ਕਰਦਾ ਆ ਰਿਹਾ ਸੀ ਉਸ ਨੇ ਮੈਨੂੰ ਅੱਖਾਂ ਦੇ ਇਸ਼ਾਰੇ ਨਾਲ ਕੁਝ ਸਮਝਾਉਣਾ ਚਾਹਿਆ ਪਰ ਜਦੋਂ ਮੈਂ ਅੱਖਾਂ ਦੇ ਇਸ਼ਾਰੇ ਨਾਲ ਵੀ ਨਾ ਸਮਝਿਆ ਤਾਂ ਉਹ ਮੈਨੂੰ ਬਾਹੋਂ ਫੜ, ਕੇ ਪਾਸੇ ਸੜਕ ਕਿਨਾਰੇ ਲੱਗੇ ਰੁੱਖਾਂ ਵੱਲ ਨੂੰ ਲੈ ਤੁਰਿਆ।

"ਓ ਭਲਿਆ ਮਾਣਸਾ, ਕਤਲ ਜੁੰਮੇ ਪਾਉਣਾ, ਤੈਨੂੰ ਅਕਲ ਨਹੀਂ, ਹੋਰ ਵੀ ਸੌ ਬੰਦਾ ਖੜ੍ਹਾ, ਕੋਈ ਹੋਰ ਨਾ ਅੱਗੇ ਵਧਿਆ ਉਸ ਨੂੰ ਕੱਢਣ ਵਾਸਤੇ

ਪਰ ਤਾਇਆ, ਉਨ੍ਹਾਂ ਨੂੰ ਨਹੀਂ ਪਤਾ, ਮੈਨੂੰ ਪਤਾ, ਉਸ ਵਿਚਾਰੇ ਦਾ ਝਟਕ ਨਾਲ ਸਾਹ ਰੁਕ ਗਿਆ, ਜਿਹੜਾ ਬਨਾਉਟੀ ਸਾਹ ਦੇਣ ਨਾਲ ਚੱਲ ਸਕਦਾ।"

"ਤੈਨੂੰ ਦਿਸਦਾ ਨਹੀਂ ਉਹ ਫਿਸਿਆ ਤਾਂ ਪਿਐ.............।"

"ਮੈਂ ਦੇਖ ਲਿਆ ਇਕੱਲੀਆਂ ਲੱਤਾਂ ਹੀ ਫਿੱਸੀਆਂ ਨੇ..... ਬਾਕੀ ਸਾਰਾ ਸਰੀਰ ਠੀਕ ਆ।"

"ਉਹਦੀਆਂ ਤਾਂ ਅੱਖਾਂ ਵੀ ਖੜ੍ਹੀਆਂ ਨੇ, ਛੋਹਰਾਂ ਵਾਲੀ ਗੱਲ ਨਾ ਕਰ" ਉਸ ਨੇ ਮੇਰੀ ਬਾਂਹ ਨੂੰ ਝਟਕਾ ਮਾਰਦਿਆਂ ਦਬਾਅ ਦਿੰਦਿਆਂ ਕਿਹਾ।

"ਪਰ ਤਾਇਆ ਮੈਂ ਹੱਥ ਰੱਖ ਕੇ ਦੇਖ ਚੁੱਕਾਂ ਕਿ ਦਿਲ ਤਾਂ ਹਾਲੀ ਵੀ ਧੜਕਦਾ ਪਿਐ।" ਮੈਂ ਫਿਰ ਉਧਰ ਨੂੰ ਔਹੁਲਿਆ।

"ਓ ਵੱਡਿਆ ਤਰਕਸ਼ੀਲਾ, ਤੇਰੇ ਵਰਗੇ ਈ ਆ ਜਿਹੜੇ ਵੱਡੇ ਮਾਨਵਤਾਵਾਦੀ ਕਿਸੇ ਦੀ ਬਲਾ ਆਪਦੇ ਗਲ ਪੁਆ ਲੈਂਦੇ ਆ।" ਮੈਨੂੰ ਪਿੰਡ ਵਿਚ ਆਮ ਕਰਕੇ ਤਰਕਸ਼ੀਲ ਹੀ ਆਖਦੇ ਸਨ ਕਿਉਂਕਿ ਮੈਂ ਕਾਫੀ ਸਮੇਂ ਤੋਂ ਉਨ੍ਹਾਂ ਦਾ ਮੈਂਬਰ ਬਣ ਚੁੱਕਾ ਸੀ।

" ਤਾਇਆ ਇਹਦੇ 'ਚ ਬਲਾ ਗਲ ਪੈਣ ਵਾਲੀ ਕੋਈ ਗੱਲ ਨਹੀਂ , ਜਿਸ ਗੱਡੀ ਨਾਲ ਇਹ ਗੱਡੀ ਟਕਰਾਈ ਹੈ ਉਹ ਤਾਂ ਮੌਕੇ ਤੇ ਮੌਜੂਦ ਆ, ਫਿਰ ਕਤਲ ਪੈਣ ਦੀ ਕੀ ਗੱਲ ਹੋਈ "

" ਓ ਭਲਿਆ ਲੋਕਾ ਗੱਡੀ ਵਾਲੇ ਤਾਂ ਸਗੋਂ ਬਚਣ ਲਈ ਤੇਰੇ ਤੇ ਕੇਸ ਕਰਨਗੇ ਕਿ ਇਸਨੇ ਹੀ ਮਾਰਿਆ ਹੈ "

"ਇਹਦਾ ਜਵਾਬ ਮੈਂ ਦੇਵਾਂਗਾ "

"ਕੀ ਜਵਾਬ ਦੇਵੇਂਗਾ .ਇਹੋ ਬਈ ਮੈਂ ਲਾਸ਼ ਨੂੰ ਬਨਾਉਟੀ ਸਾਹ ਦਿੱਤਾ?

"ਤਾਇਆ ਉਹ ਲਾਸ਼ ਨਹੀਂ, ਉਹ ਬਚ ਸਕਦਾ, ਤੂੰ ਮੰਨਦਾ ਕਿਉਂ ਨਹੀਂ।"

ਸਾਨੂੰ ਬਹਿਸ ਕਰਦਿਆਂ ਨੂੰ ਕਈ ਪੰਜ ਸੱਤ ਮਿੰਟ ਲੱਗੇ ਹੋਣਗੇ ਤੇ ਪੰਜ ਸੱਤ ਮਿੰਟ ਪਹਿਲਾਂ ਵੀ ਬੀਤ ਚੁੱਕੇ ਸਨ। ਇਹ ਸੋਚਦਿਆ ਮੈਂ ਬਾਂਹ ਝਟਕੇ ਨਾਲ ਛੁਡਵਾਈ ਤੇ ਮਾਰੂਤੀ ਵੱਲ ਭੱਜ ਉਠਿਆ। ਮੈਂ ਜਾਂਦਿਆਂ ਹੀ ਇੱਕ ਦੋ ਮੁੰਡਿਆਂ ਨੂੰ ਹੋਰ ਨਾਲ ਲਾ ਕੇ ਉਸ ਸਰਦਾਰ ਨੂੰ ਮਾਰੂਤੀ ਵਿੱਚੋਂ ਬਾਹਰ ਕੱਢ ਲਿਆ। ਅਸੀ ਦੇਖਿਆ ਕਿ ਉਸ ਦੀਆਂ ਗੋਡਿਆਂ ਤੋਂ ਹੇਠਾਂ ਦੀਆਂ ਲੱਤਾਂ ਬਿਲਕਲ ਚੂਰ ਚੂਰ ਹੋ ਚੁੱਕੀਆਂ ਸਨ। ਮੈਂ ਉਸਨੂੰ ਥੱਲੇ ਲਿਟਾਕੇ ਬਨਾਉਟੀ ਸਾਹ ਦੇਣਾ ਸ਼ੁਰੂ ਕੀਤਾ, ਪਰ ਤਦ ਤੀਕ ਕਾਫੀ ਦੇਰ ਹੋ ਚੁੱਕੀ ਸੀ। ਉਸਦੀ ਮੌਤ ਹੋ ਚੁੱਕੀ ਸੀ ਤੇ ਮੈਂ ਉਦਾਸ ਹੁੰਦਿਆਂ ਕਿਹਾ, "ਨਹੀਂ ਬਹੁਤ ਟਾਈਮ ਬੀਤ ਗਿਆ,ਵਿਚਾਰਾ ਬਚ ਸਕਦਾ ਸੀ ਜੇ.........।" ਐਨਾ ਆਖ ਮੇਰਾ ਗੱਚ ਭਰ ਆਇਆ।

"ਕਿਉਂ ਮੈਂ ਕੀ ਆਖਿਆ ਸੀ, ਪਰ ਤਸੀ ਰੱਬ ਮੂਹਰੇ ਲੱਤਾਂ ਅੜਾਉਣੀਆ ਚਾਹੁੰਦੇ ਹੋ, ਉਹਦਾ ਭਾਣਾ ਮੰਨਣਾ ਤੁਸੀਂ ਸਿਖਿਆ ਨਹੀਂ ।"ਸਾਹਮਣੇ

ਖੜ੍ਹਾ ਮੇਰਾ ਨੰਬਰਦਾਰ ਤਾਇਆ ਲਾਲ ਅੱਖਾਂ ਕੱਢ ਕੇ ਬੋਲਿਆ। "ਇਹ ਭਾਣਾ ਵਰਤਿਆ ਨਹੀਂ ਵਰਤਾਇਆ ਗਿਆ ਤਾਇਆ, ਸਾਡੇ ਤਾਂ ਮਨੁੱਖ ਹੋਣ ਤੇ ਹੀ ਲਾਹਨਤ ਹੈ, ਜੇਕਰ ਅਸੀਂ ਕਿਸੇ ਦੀ ਅਜਿਹੇ ਸਮੇਂ ਸਹਾਇਤਾ ਨਹੀਂ ਕਰ ਸਕਦੇ ਤਾਂ ਰੋਕੀਏ ਤਾਂ ਕਿਸੇ ਨੂੰ ਨਾ....,ਕਾਸ਼ ! ਜੇ ਮੈਨੂੰ ਰੋਕਿਆ ਨਾ ਹੁੰਦਾ, ਤਾਂ ਇਹ ਭਾਣਾ ਵਰਤਣੋਂ ਮੈਂ ਰੋਕ ਸਕਦਾ ਸੀ।" ਮੇਰੀ ਗੱਲ ਸੁਣ ਕੇ ਸਾਰਿਆਂ ਨੇ ਇੱਕ ਦੂਜੇ ਵੱਲ ਦੇਖਿਆ ਜਿਵੇਂ ਆਖ ਰਹੇ ਹੋਣ "ਰੋਕ ਕੇ ਤਾਂ ਦਿਖਾ" ਕਿਓਂਕਿ ਮੈਂ ਸ਼ਾਇਦ ਇਕੱਲਾ ਉਥੇ ਨਾਸਤਕ ਸੀ ਬਾਕੀ ਸਭ ਆਸਤਕ। ਉਨ੍ਹਾ ਨੂੰ ਮੇਰੀ ਇਹ ਗੱਲ, ਬੜੀ ਚੁਭੀ ਸੀ।

ਬੱਸ ਫਿਰ ਕੀ ਸੀ। ਘੰਟੇ ਕੁ ਬਾਅਦ ਪੁਲੀਸ ਆ ਗਈ। ਪਤਾ ਲੱਗਾ ਕਿ ਡਰਾਈਵਰ ਆਪਣੇ ਆਪ ਹੀ ਥਾਣੇ ਜਾ ਹਾਜ਼ਰ ਹੋਇਆ ਸੀ। ਗੱਡੀ ਦੀ ਤਲਾਸ਼ੀ ਲਈ ਗਏ। ਗੱਡੀ ਵਿਚੋਂ ਕੁਝ ਜ਼ਰੂਰੀ ਕਾਗਜ਼ ਤੇ ਇੱਕ ਡਾਇਰੀ ਮਿਲੀ। ਜਿਸ ਤੋਂ ਉਸ ਆਦਮੀ ਦੇ ਐਡਰਸ ਦਾ ਪਤਾ ਲੱਗਾ। ਉਹ ਆਦਮੀ ਮੰਡੀਕਰਨ ਬੋਰਡ ਵਿੱਚ ਸਰਵਿਸ ਕਰਦਾ ਸੀ। ਡਾਇਰੀ ਵਿਚੋਂ ਉਸ ਦਾ ਫੋਨ ਨੰ: ਵੀ ਮਿਲ ਗਿਆ। ਸਾਹਮਣੇ ਹੀ ਪੈਟਰੋਲ ਪੰਪ ਸੀ। ਪੰਪ ਤੋਂ ਟੈਲੀਫੋਨ ਕਰਕੇ ਮਾਲਕਾਂ ਨੂੰ ਬੁਲਾਇਆ ਗਿਆ ਅਤੇ ਫਿਰ ਲਾਸ਼ ਪੋਸਟ ਮਾਰਟਮ ਲਈ ਹਸਪਤਾਲ ਪਹੁੰਚਾ ਦਿੱਤੀ ਗਈ।

ਮੈਂ ਉਸ ਦਿਨ ਕੋਈ ਕੰਮ ਨਾ ਕਰ ਸਕਿਆ। ਘਰ ਆਕੇ ਬਿਮਾਰਾਂ ਵਾਂਗ ਲੰਮਾ ਪੈ ਗਿਆ। ਮੈਨੂੰ ਇੰਜ ਜਾਪਦਾ ਸੀ ਜਿਵੇਂ ਉਸਦੀ ਮੌਤ ਦਾ ਜ਼ਿੰਮੇਵਾਰ ਮੈਂ ਹੀ ਸੀ। ਬੱਸ ਇੱਕ ਸੋਚ ਜੋ ਮੈਨੂੰ ਵਾਰ ਵਾਰ ਟੁੰਬਦੀ ਸੀ। ਕਿ ਮੈਂ ਉਸ ਦਾ ਪਹਿਲਾ ਹੀ ਇਹ ਇਲਾਜ ਕਿਉਂ ਨਾ ਕੀਤਾ। ਮੈਂ ਕਿਉਂ ਆਪਣੇ ਤਾਏ ਦੀਆ ਗੱਲਾ ਸੁਣਦਾ ਰਿਹਾ। ਉਸ ਦੀ ਤਸਵੀਰ ਮੇਰੀਆ ਅੱਖਾ ਸਾਹਮਣਿਓ ਹਟਦੀ ਨਹੀ ਸੀ। ਉਸ ਦੇ ਬਾਲ ਬੱਚੇ ਬਾਰੇ ਵੀ ਤਰ੍ਹਾਂ ਤਰ੍ਹਾ ਦੇ ਖਿਆਲ ਮਨ 'ਚ ਆਉਂਦੇ ਰਹੇ ਗੁਰਦੁਆਰੇ ਦੇ ਲਾਊਡ ਸਪੀਕਰ ਵਿੱਚ ਆ ਰਹੀ ਫਤਿਹ ਦੇ ਆਵਾਜ਼ ਨੇ ਮੇਰਾ ਧਿਆਨ ਆਪਣੇ ਵੱਲ ਖਿੱਚ ਲਿਆ। ਮੈਂ ਆਵਾਜ਼ ਪਛਾਣ ਲਈ ਸੀ। ਮੇਰਾ ਤਾਇਆ ਹੀ ਬੋਲ ਰਹਿਆ ਸੀ। ਸੂਚਨਾ ਦਿੱਤੀ ਗਈ ਕਿ ਅੱਜ ਆਪਣੇ ਪਿੰਡ ਦੇ ਮੇਨ ਰੋਡ ਵਾਲੇ ਅੱਡੇ ਉਪੱਰ ਇੱਕ ਐਕਸੀਡੈਂਟ ਹੋ ਗਿਆ ਜਿਸ ਵਿੱਚ ਇੱਕ ਵਿਅਕਤੀ ਮੌਕੇ ਤੇ ਹੀ ਮਰ ਗਿਆ। ਜਿਸ ਦੀ ਰੂਹ ਦੀ ਸ਼ਾਂਤੀ ਲਈ ਅਤੇ ਹੋਰ ਅਸੁੱਖ ਮੰਗਣ ਲਈ ਆਖੰਡ ਪਾਠ ਕਰਵਾਇਆ ਜਾ ਰਿਹਾ ਹੈ। ਸਭ ਮਾਈ ਭਾਈ ਉਸ ਵਿੱਚ ਲੋੜ ਅਨੁਸਾਰ ਮਾਇਆ ਅਤੇ ਰਸਦ ਭੇਜਣ।

ਇਹ ਸੁਣ ਕੇ ਮੇਰੀ ਸੋਚ ਇੱਕ ਪਾਸਿਉਂ ਟੁੱਟੀ ਤਾ ਹੋਰ ਪਾਸੇ ਰੁੱਝ ਗਈ। ਮੈਂ ਸੋਚਣ ਲੱਗਾ ਕਿ ਯਾਰ ਇਹ ਕਿਸ ਤਰ੍ਹਾਂ ਦੇ ਲੋਕ ਨੇ, ਉਸ ਨੂੰ ਬਚਾ ਤਾਂ ਸਕੇ ਨੀ ਤੇ ਰੂਹ ਦੀ ਸ਼ਾਂਤੀ ਲਈ ਆਖੰਡਪਾਠ ਤੇ ਸ਼ਾਇਦ ਇਨ੍ਹਾਂ ਨੂੰ ਬਾਕੀ ਰੂਹਾਂ ਦਾ ਪਤਾ ਨਹੀਂ ਜਿਹੜੀਆਂ ਉਹ ਪਿਛੇ ਛੱਡ ਗਿਆ। ਜਿੰਨ੍ਹਾ ਦੀਆਂ ਰੂਹਾਂ ਲਈ ਉਹ ਉਮਰ ਦੀ ਅਸ਼ਾਂਤੀ ਦਾ ਕਰਨ ਬਣ ਗਿਆ। ਤੇ ਉਸ ਦੀ ਰੂਹ ਦੀ ਸ਼ਾਂਤੀ ਭਲਾ ਇਨ੍ਹਾ ਵਿੱਚ ਵੇਖਣੀ ਏ ਜਾਕੇ। ਉਸ ਦਿਨ ਤੋਂ ਤਿੰਨ ਦਿਨ ਲਗਾਤਾਰ ਰਸਦ ਇਕੱਠੀ ਹੁੰਦੀ ਰਹੀ। ਤੇ ਪੰਜਵੇਂ ਕੁ ਦਿਨ ਆਖੰਡ ਪਾਠ ਦਾ ਭੋਗ ਸੀ। ਭੋਗ 'ਚ ਸ਼ਾਮਲ ਹੋਣ ਲਈ ਉਸ ਆਦਮੀ ਦੇ ਪ੍ਰੀਵਾਰ ਦੇ ਮੈਂਬਰ ਤੇ ਸਾਰੇ ਪਿੰਡ ਦੇ ਲੋਕਾਂ ਨੂੰ ਆਉਣ ਦਾ ਸੱਦਾ ਦਿੱਤਾ ਗਿਆ ਸੀ। ਮੈਂ ਵੀ ਆਪਣੀ ਦੁਬਿਧਾ ਨੂੰ ਤੋੜ ਕੇ ਉਸ ਪ੍ਰੋਗਰਾਮ 'ਚ ਜਾਣ ਦਾ ਮਨ ਬਣਾਇਆ।

ਭੋਗ ਪਿਆ, ਅਰਦਾਸ ਹੋਈ ਤੇ ਬਾਅਦ 'ਚ ਕੁਝ ਆਦਮੀਆਂ ਨੂੰ ਬੋਲਣ ਵਾਸਤੇ ਸਮਾਂ ਦਿੱਤਾ ਗਿਆ।ਮੇਰੇ ਤਾਏ ਹੋਰਾਂ ਵੀ ਉਸ ਆਦਮੀ ਦੀ 'ਰੂਹ ਦੀ ਸ਼ਾਂਤੀ' ਲਈ ਕਾਮਨਾ ਕੀਤੀ।ਪਰ ਅਚਾਨਕ ਉਸ ਸਮੇਂ, ਸਾਰੇ ਹੈਰਾਨ ਹੋ ਗਏ ਜਦੋਂ ਪੰਜ ਚਾਰ ਬੰਦੇ ਸਟੇਜ ਵੱਲ ਗਏ ਤੇ ਇੱਕ ਆਦਮੀ ਨੇ ਬੋਲਣ ਲਈ ਸਮੇਂ ਦੀ ਮੰਗ ਕੀਤੀ।ਸਾਰਿਆਂ ਅੰਦਾਜਾ ਲਾਇਆ ਕਿ ਸ਼ਾਇਦ ਮਰਨ ਵਾਲੇ ਦਾ ਕੋਈ ਰਿਸ਼ਤੇਦਾਰ ਹੋਵੇਗਾ । ਪਰ ਨਹੀਂ ... ਉਸਨੇ ਫਤਿਹ ਬੁਲਾਉਣ ਤੋਂ ਬਾਅਦ ਬੋਲਣਾ ਸ਼ੁਰੂ ਕਰ ਦਿੱਤਾ, "ਪਹਿਲਾਂ ਤਾਂ ਮੈਂ ਆਪਣੀ ਜਾਣ ਪਛਾਣ ਤੁਹਾਡੇ ਸਭ ਨਾਲ ਕਰਵਾ ਦਿਆਂ। ਕਿਉਂ ਕਿ ਮੈਨੂੰ ਤੁਹਾਡੇ ਵਿਚੋਂ ਸ਼ਾਇਦ ਬਹੁਤੇ ਨਹੀ ਜਾਣਦੇ । ਮੈਂ ਕੁਝ ਦਿਨ ਹੀ ਪਹਿਲਾ ਬਦਲੀ ਕਰਵਾ ਕੇ ਮੋਗਾ ਸਿਵਲ ਹਸਪਤਾਲ ਆਇਆ ਹਾਂ ਤੇ ਇਸ ਐਕਸੀਡੈਂਟ 'ਚ ਐਕਸਪਾਇਰ ਹੋਏ ਆਦਮੀ ਦਾ ਪੋਸਟ-ਮਾਰਟਮ ਵੀ ਮੈਂ ਹੀ ਕੀਤਾ ਹੈ। ਜਿਸਦੇ ਸਬੰਧ ਵਿਚ ਤੁਸੀ ਅਖੰਡ ਪਾਠ ਕਰਵਾਇਆ ਹੈ। ਮੈਂ ਭੋਗ ਵਿਚ ਸ਼ਾਮਲ ਹੋਣ ਲਈ ਨਹੀ ਆਇਆ, ਮੈਂ ਤਾਂ ਸਿਰਫ ਇਹ ਦੇਖਣ ਆਇਆ ਸੀ ਕਿ ਜਿਥੇ ਇਸ ਆਦਮੀ ਦਾ ਐਕਸੀਡੈਂਟ ਹੋਇਆ ਹੈ ਕੀ ਓਥੇ ਜੰਗਲ ਬੀਆਬਾਨ ਤਾਂ ਨਹੀਂ । ਸਾਰੇ ਹੈਰਾਨ ਹੋ ਗਏ ਕਿ ਬਾਕੀ ਤਾ ਸਭ ਰੂਹ ਦੀ ਸ਼ਾਂਤੀ ਦੀ ਕਾਮਨਾ ਕਰਦੇ ਸਨ ਪਰ ਇਸਨੇ ਕੀ ਕਹਿਣਾ ਸ਼ੁਰੂ ਕਰ ਦਿੱਤਾ। ਪਰ ਸਾਰੇ ਜਿਵੇ ਕੀਲੇ ਗਏ ਹੋਣ। ਮੈਂ ਵੀ ਸਤਰਕ ਜਿਹਾ ਹੋ ਗਿਆ। ਫਿਰ ਉਸ ਅੱਗੇ ਕਿਹਾ, "ਵੈਸੇ ਤਾਂ ਮੈਂ ਪੁਲੀਸ ਮੁਲਾਜ਼ਮਾਂ ਅਤੇ ਹੋਰ ਆਦਮੀਆਂ ਤੋਂ ਵੀ ਪੁੱਛਿਆ ਸੀ ਜਿੰਨ੍ਹਾਂ ਦੱਸਿਆ ਕਿ ਨਹੀ ਇਹ ਐਕਸੀਡੈਂਟ ਤਾਂ ਬਿਲਕੁਲ ਪਿੰਡ ਦੇ ਵਿਚਕਾਰ ਹੀ ਹੋਇਆ ਹੈ ਫਿਰ ਮੈਂ ਪੁੱਛਿਆ ਕਿ ਟਾਈਮ ਰਾਤ ਦਾ ਹੋਵੇਗਾ, ਪਰ ਪਤਾ ਲੱਗਾ ਕਿ ਨਹੀਂ ਟਾਈਮ ਵੀ ਦੁਪਹਿਰ ਦਾ ਸੀ। ਬੱਸ ਇਹੋ ਇੱਕ ਕਾਰਨ ਸੀ ਮੇਰੇ ਆਉਣ ਦਾ ਕਿ ਯਾਰ ਪਿੰਡ ਹੋਵੇ ਅਤੇ ਹੋਵੇ ਵੀ ਦਿਨ ।"

ਸਾਰੇ ਹੈਰਾਨ ਸਨ ... ਐਕਸੀਡੈਂਟ ... ਦੁਪਹਿਰ ... ...ਆਉਣ ਦਾ ਕਾਰਨ.....ਕੀ ਚੱਕਰ ਹੋਇਆ?

ਉਸ ਫਿਰ ਕਹਿਣਾ ਸ਼ੁਰੂ ਕੀਤਾ, "ਮੈਂ ਜੋ ਪੋਸਟ ਮਾਰਟਮ

(ਬਾਕੀ ਸਫਾ 5 'ਤੇ)





# ਲਾਈਲੱਗਾਂ ਦੇ ਸੰਤ

**ਰਾਮ ਸਵਰਨ ਸਿੰਘ**

ਸਾਡੇ ਸਮਾਜ ਵਿੱਚ ਲਾਈਲੱਗਾਂ ਦਾ ਘਾਟਾ ਨਹੀਂ ਜਿਹੜੇ ਬਿਨਾਂ ਸੋਚੇ ਸਮਝੇ ਸਧਾਰਨ ਰਾਖ ਤੋਂ 'ਚਮਤਕਾਰ' ਹੋਣ ਦਾ ਭਰਮ ਪਾਲਕੇ ਆਪਣੇ ਜੀਵਨ ਦਾ ਕੀਮਤੀ ਸਮਾਂ ਤੇ ਸ਼ਕਤੀ ਅਜਾਈ ਗਵਾਉਂਦੇ ਹਨ। ਹਥੌਲਿਆਂ/ਟੂਣਿਆਂ 'ਚੋਂ ਆਪਣੇ ਮਸਲਿਆਂ ਦੇ ਹੱਲ ਲੱਭਣਾ, ਤੀਰਥ ਇਸ਼ਨਾਨਾਂ ਤੇ ਜਾਕੇ/ਨਹਾ ਕੇ ਆਪਣੇ 'ਪਾਪ' ਦੂਰ ਹੋਣ ਦਾ ਭਰਮ ਪਾਲਣਾ, ਸੁੱਖਾਂ ਸੁੱਖਕੇ ਆਪਣੇ ਆਪ ਤੇ ਬੇਵਿਸ਼ਵਾਸ਼ੀ ਪ੍ਰਗਟਾਉਣਾ ਆਦਿ ਲਾਈਲੱਗਾਂ ਦੀਆ ਹੀ ਉਦਾਹਰਨਾਂ ਹਨ। ਇਸ ਤਰਾਂ ਦੇ ਹਨੇਰੇ ਵਿੱਚ ਵਿਚਰਦੇ ਲੋਕਾਂ ਦੀ ਹੇੜ ਨੂੰ ਆਪਣੇ ਮਗਰ ਲਾਉਣ/ਭਰਮਾਉਣ ਵਾਲੇ ਸੰਤ ਵੀ ਸਾਡੇ ਵਹਿਮੀ ਭਰਮੀ ਤੇ ਪਿਛਾਂਹ ਖਿਚੂ ਸਮਾਜ 'ਚ ਆਮ ਮਿਲਦੇ ਹਨ। ਇਹ ਸੰਤ ਪਿੰਡ ਦੇ ਸਧਾਰਨ ਡੇਰੇ ਤੋਂ ਲੈ ਕੇ ਆਪਣਾ ਇੱਕ ਵੱਖਰਾ ਧਰਮ ਕਾਇਮ ਕਰਨ ਤੱਕ ਪਹੁੰਚ ਚੁੱਕੇ ਹਨ। ਲੋਕਾਂ ਨੂੰ ਉਹਨਾ ਦੀ ਮੁਸ਼ਕਲਾਂ ਭਰੀ ਤਰਸਯੋਗ ਜ਼ਿੰਦਗੀ ਵਿੱਚ 'ਭਾਣਾ ਮੰਨ ਕੇ' ਰਹਿਣ ਲਈ ਮਜਬੂਰ ਕਰਨਾ, ਲੋਕਾਂ ਨੂੰ ਕਿਸਮਤ-ਕਰਮਾਂ ਦੇ ਫਲਸਫੇ ਵਿੱਚ ਉਲਝਾਕੇ ਕੁਰਾਹੇ ਤੋਰਨਾ ਅਜਿਹੇ ਸੰਤਾਂ ਦਾ ਮੁੱਖ ਕਿੱਤਾ ਹੈ।

ਪੰਜਾਬ ਵਿੱਚ ਤਰਕਸ਼ੀਲ ਲਹਿਰ ਦੇ ਆਗਮਨ ਤੋਂ ਲੈ ਕੇ ਹੁਣ ਤੱਕ ਜਦ ਤਰਕਸ਼ੀਲਤਾ ਦੀ ਰੋਸ਼ਨੀ ਹਰ ਦਰ ਤੇ ਕਿਸੇ ਨਾ ਕਿਸੇ ਰੂਪ ਵਿੱਚ ਜਾਣ ਲੱਗੀ ਹੈ ਤਾਂ ਇਨ੍ਹਾਂ 'ਸੰਤਾਂ' ਨੂੰ ਆਪਣਾ ਸਿੰਘਾਸਨ ਡੋਲਦਾ ਨਜ਼ਰ ਆਉਣ ਲੱਗ ਪਿਆ ਹੈ। ਹਨੇਰੇ ਦੇ ਇਹਨਾਂ ਵਾਰਸਾਂ ਨੂੰ ਰੋਸ਼ਨੀ ਜਰਾ ਵੀ ਨਹੀ ਸੋਹਦੀ। ਤਰਕਸ਼ੀਲਾਂ ਨੇ ਅਜਿਹੇ 'ਮਹਾਤਮਾਵਾਂ' ਨੂੰ ਖੁੱਲ੍ਹੀ ਚਣੌਤੀ ਦਿੱਤੀ ਹੈ ਕਿ ਰੂਹਾਂ ,ਆਤਮਾਵਾਂ ਨੂੰ ਪ੍ਰਤੱਖ ਰੂਪ ਵਿਚ ਸਿਧੱ ਕਰਕੇ ਆਪਣੀ ਗੈਬੀ ਸ਼ਕਤੀ ਅਤੇ ਪ੍ਰਚਾਰ ਨੂੰ ਸਹੀ ਸਿੱਧ ਕਰਨ ਪਿਛਲੇ ਦਿਨੀ ਮਾਲਵੇ ਦੇ ਸੰਤਾਂ ਦੇ ਇੱਕ ਗਰੱਪ ਵਲੋਂ ਤਰਕਾਂ ਨੂੰ ਚੁਣੌਤੀ ਦੇਣ ਦੀਆਂ ਖਬਰਾ ਅਖਬਾਰਾਂ 'ਚ ਪੜ੍ਹਨ ਨੂੰ ਮਿਲੀਆਂ। ਇਹ ਗੱਲ ਸਮੂਹ ਅਗਾਂਹਵਧੂ ਲੋਕਾਂ 'ਚ ਚਰਚਾ ਦਾ ਵਿਸ਼ਾ ਬਣੀ।

ਹੈ ਨਾ, 'ਉਲਟਾ ਚੋਰ ਕੋਤਵਾਲ ਕੋ ਡਾਂਟੇ'...... ਸੰਤਾਂ ਦੇ ਸ਼ਰਧਾਲੂਆਂ ਤੋਂ ਇਲਾਵਾ ਇਲਾਕੇ ਦੇ ਮੌਕਾ ਪ੍ਰਸਤ ਸਿਆਸੀ ਨੇਤਾ ਵੀ 'ਸੰਤਾਂ' ਦੀ ਹਮਾਇਤਾ 'ਚ ਨਿਤਰੇ ਸਨ। ਉਨ੍ਹਾਂ ਨੂੰ ਵੀ ਚੋਣਾਂ ਦੌਰਾਨ ਸੰਤਾਂ ਵਲੋਂ ਦਿੱਤੇ 'ਆਸ਼ੀਰਵਾਦ' ਦਾ ਸਿਲਾ ਤਾਰਨ ਲਈ ਚੰਗਾ ਮੌਕਾ ਮਿਲਿਆ ਹੈ। ਸੰਤਾ ਦੇ ਲਾਈਲੱਗ ਸ਼ਰਧਾਲੂਆ ਵਲੋਂ ਤਰਕਸ਼ੀਲਾ ਦੇ ਖਿਲਾਫ ਤੇ 'ਸੰਤਾਂ' ਦੇ ਹੱਕ 'ਚ ਇਹ ਪ੍ਰਚਾਰ ਕੀਤਾ ਜਾ ਰਿਹੈ, ਵੇਖੋ ਜੀ, ਸੰਤ ਤਾਂ ਗਊਸ਼ਾਲਾਵਾਂ ਦੀ ਸੇਵਾ ਤੇ ਹੋਰ 'ਪੁੰਨ-ਧਰਮ' ਦਾ ਕੰਮ ਕਰਦੇ ਨੇ। ਭਲਾ ਇਹਦੇ 'ਚ ਮਾੜੀ ਗੱਲ ਕੀ ਐ? ਪਰ ਸੁਆਲ ਇਹ ਹੈ ਕਿ 'ਸੰਤ' ਪਿੰਡਾਂ 'ਚ ਹਸਪਤਾਲ ਖੋਲ੍ਹਣ, ਸਕੂਲ ਬਣਾਉਣ ਤੇ ਲਾਇਬਰੇਰੀਆਂ ਖੋਲ੍ਹਣ ਜਿਹੇ 'ਪੁੰਨ-ਧਰਮ' ਦੇ ਕੰਮ ਕਿਉ ਨਹੀ ਕਰਦੇ ? ਸੰਤਾਂ ਦੇ ਸ਼ਰਧਾਲੂਆਂ ਦਾ ਕਹਿਣਾ ਹੈ ਕਿ ਸੰਤ ਕਦੇ ਕਿਸੇ ਨੂੰ ਮੰਦਾ ਨਹੀਂ ਬੋਲਦੇ ਜਦ ਕਿ ਇਸ 'ਸੰਤ' ਬਾਰੇ ਇਹ ਚਰਚਾ ਆਮ ਚਲਦੀ ਹੈ ਕਿ ਉਹ ਔਰਤਾਂ ਨੂੰ ਮੰਦਾ ਬੋਲਦਾ ਹੈ। ਇਹ ਚਰਚਾ ਪਿਛਲੇ ਸਮੇਂ ਅਖਬਾਰਾ ਵਿੱਚ ਵੀ ਰਹੀ ਹੈ।

ਅਜਿਹੇ ਸੰਤ ਅਸਲ 'ਚ ਹਕੂਮਤ ਦੇ ਅਜਿਹੇ ਸੰਦ ਹਨ ਜਿਹੜੇ ਭੋਲੇ-ਭਾਲੇ ਲੋਕਾਂ ਨੂੰ ਗੁੰਮਰਾਹ ਕਰਕੇ ਉਨ੍ਹਾਂ ਦੀ ਮਾਨਸਿਕ ਲੁੱਟ ਕਰਦੇ ਹਨ। ਆਪਣੀਆਂ ਸ਼ੈਤਾਨੀਆਂ ਦੇ ਸਹਾਰੇ ਲੋਕ-ਮਨਾਂ ਤੇ ਰਾਜ ਕਰਦੇ ਹਨ। ਇਹ ਲੋਕ ਕਦੀ ਨਹੀਂ ਚਾਹੁਣਗੇ ਕਿ ਤਰਕਸ਼ੀਲਤਾ ਦਾ ਚਾਨਣ ਚੁਫੇਰੇ ਪਸਰੇ। ਤਰਕਾਂ ਦੀ ਇਹਨਾਂ ਨੂੰ ਚੁਣੌਤੀ ਵਿਗਿਆਨਕ ਵਿਚਾਰਾਂ ਦੀ ਪਿਛਾਂਹ ਖਿੱਚੂ ਵਿਚਾਰਾਂ ਨਾਲ ਟੱਕਰ ਦਾ ਹੀ ਇੱਕ ਪ੍ਰਗਟਾਅ ਹੈ, ਰੋਸ਼ਨੀ ਦਾ ਹਨੇਰੇ ਨਾਲ ਯੁੱਧ ਹੈ। ਇਹ ਕਿਤਨਾ ਹਾਸੋਹੀਣਾ ਭਰਮ ਹੈ ਕਿ ਸੰਤ ਤਾਂ ਲੋਕਾਂ ਤੋਂ ਕੁਝ ਨਹੀਂ ਮੰਗਦੇ, ਕਝ ਨਹੀਂ ਲੈਂਦੇ। ਇਸੇ ਗੱਲ ਵਿੱਚ ਹੀ ਲੋਕਾਂ ਤੋਂ ਸਭ ਕੁਝ ਖੋਹ ਲੈਂਦੇ ਹਨ। ਲੋਕਾਂ ਦੀ ਸੋਚਣ-ਸਮਝਣ ਦੀ ਸ਼ਕਤੀ ਨੂੰ ਕਿਸਮਤ-ਕਰਮਾਂ ਦੇ ਫਲਸਫੇ 'ਚ ਰੋਲ ਦਿੰਦੇ ਹਨ। ਜਿਸ ਮਨੁੱਖ ਕੋਲ ਇਹ ਸ਼ਕਤੀ ਨਹੀਂ ਹੁੰਦੀ, ਉਸ ਕੋਲ ਹੁੰਦਾ ਹੀ ਕੀ ਹੈ? ਲਾਈਲੱਗ ਲੋਕਾਂ ਦੇ ਆਪੂੰ ਬਣੇ ਸੰਤਾਂ ਦੀ ਗੱਲ ਨੂੰ ਮੈਂ ਸ਼ਹੀਦੇ ਆਜ਼ਮ-ਭਗਤ ਸਿੰਘ ਦੇ ਇਸ ਵਿਚਾਰ ਨਾਲ ਖਤਮ ਕਰਾਂਗਾ ਕਿ "ਮਜ਼ਬੀ ਵਹਿਮ ਤੇ ਤੁਅੱਸਬ ਤਰੱਕੀ ਦੇ ਰਾਹ ਵਿੱਚ ਵੱਡੀ ਰੁਕਾਵਟ ਹਨ। ਇਹ ਹਮੇਸ਼ਾ ਸਾਡੇ ਰਾਹ ਵਿੱਚ ਰੋੜਾ ਸਾਬਤ ਹੋਏ ਹਨ ਤੇ ਸਾਨੂੰ ਇਨ੍ਹਾਂ ਨੂੰ ਪਰ੍ਹੇ ਵਗਾਹ ਮਾਰਨਾ ਚਾਹੀਦਾ ਹੈ।"

**ਸੰਤ ਮਹਿਮਾ :-** ਸੰਤ ਜੀ ਆਪਣੇ ਇੱਕ ਸ਼ਰਧਾਲੂ ਨੂੰ ਮੁਖਾਤਿਬ ਹੋ ਕੇ ਆਖ ਰਹੇ ਸਨ, "ਭਗਤਾ! ਅੱਜ ਕੱਲ੍ਹ ਤੂੰ ਬੜਾ ਮਨਮੱਖ ਹੋ ਗਿਐਂ, ਦੇਖ ! ਅਸੀ ਤੇਰੇ ਘਰ ਨੂੰ ਕਿੰਝ 'ਰੰਗ-ਭਾਗ' ਲਾਏ ਨੇ ਪਰ ਤੂੰ ਸਾਡਾ 'ਖਿਆਲ' ਈ ਭੁੱਲ ਗਿਐਂ ? ਸ਼ਰਧਾਲੂ ਦਾ ਨਿਮਰਤਾ ਭਰਿਆ ਉੱਤਰ ਸੀ, "ਮੁਆਫ ਕਰਨਾ ਬਾਬਾ ਜੀ, ਅਗਲੀ ਵਾਰ ਤੁਹਾਨੂੰ ਮਾਇਆ ਦੇ ਗੱਫੇ ਲਗਾਵਾਂਗੇ।" ਹੁਣ ਸੰਤ ਤੇ ਸ਼ਰਧਾਲੂ ਦੋਵੇਂ ਖੁਸ਼ ਸਨ।

✞✞✞✞✞✞✞

## ਸ਼ੰਕਾ ਨਵਿਰਤੀ

ਸ਼ੰਕਾ : ਜਦੋਂ ਜਿਸੇ ਮਨੁੱਖ ਦੇ ਜਖਮ ਜਾਂ ਫੋੜੇ ਫਿਨਸੀਆਂ ਹੋਣ ਤਾਂ ਘਿਉ ਜਾਂ ਤੇਲ ਦਾ ਤੜਕਾ ਲਾਉਣ ਨਾਲ ਕੀ ਛਲ ਪੈ ਸਕਦਾ ਹੈ ? ਜੇ ਪੈਂਦਾ ਹੈ ਤਾਂ ਕਿਉਂ ? ਜੀ ਕੋਈ ਗੈਸ ਪੈਦਾ ਹੁੰਦੀ ਹੈ ਜੋ ਜਖਮ ਲਈ ਘਾਤਕ ਹੋਵੇ।

ਭੁਪਿੰਦਰ ਸੰਧੂ
ਨੀਲਮ ਚੋਹਾਨ

ਨਵਿਰਤੀ : ਤੜਕੇ ਦਾ ਛਾਲਿਆਂ ਦੇ ਹੋਣ ਜਾਂ ਵਾਧੇ ਨਾਲ ਕੋਈ ਸੰਬੰਧ ਨਹੀਂ। ਇਸ ਸੰਬੰਧੀ ਸਿਹਤ ਵਿਗਿਆਨ ਵਿੱਚ ਕੋਈ ਤੱਥ ਨਹੀਂ ਮਿਲਦੇ। ਪੁਰਾਣੇ ਸਮਿਆਂ 'ਚ ਲੋਕ ਸਫਾਈ ਬਾਰੇ ਘੱਟ ਚੇਤਨ ਸਨ ਅਤੇ ਚਮੜੀ ਰੋਗ ਜਾਂ ਜਖਮ ਦੇ ਪੱਕਣ ਦਾ ਵਰਤਾਰਾ ਆਮ ਸੀ। ਉਨ੍ਹਾਂ ਵਿੱਚੋ ਰਿਸਦੀ ਮੁਆਦ 'ਚੋਂ ਜੀਵਾਣੂੰ ਨਿਕਲਣ ਨਾਲ ਜਖਮ ਦੇ ਆਸ ਪਾਸ ਛਾਲਿਆਂ ਜਾਂ ਫਿਨਸੀਆਂ ਦੀ ਗਿਣਤੀ ਵਧ ਜਾਂਦੀ ਸੀ। ਤੜਕੇ ਦਾ ਮੌਕਾ ਮੇਲ ਹੋ ਸਕਦਾ ਹੈ ਅਤੇ ਲੋਕਾਂ ਨੇ ਇਸ ਵਾਧੇ ਨੂੰ ਛਲ ਦਾ ਨਾਮ ਦੇ ਦਿੱਤਾ। ਹੋ ਸਕਦਾ ਹੈ ਕਲਕਦੇ ਤੇਲ ਤੋਂ ਫੋੜਿਆਂ ਤੋਂ ਪੀੜਤ ਬੱਚਿਆਂ ਨੂੰ ਦੂਰ ਰੱਖਣ ਲਈ ਵੱਡਿਆਂ ਨੇ ਇਸ ਗੱਲ ਨੂੰ ਇੱਕ ਜੁਗਤ ਵਜੋਂ ਵਰਤਿਆ ਹੋਵੇ, ਜੋ ਬਾਅਦ ਵਿੱਚ ਇੱਕ ਵਹਿਮ ਦੇ ਰੂਪ ਵਿੱਚ ਪ੍ਰਚਲਿਤ ਹੋ ਗਈ।

ਸ਼ੰਕਾ : ਲੋਕਾਂ ਵਿੱਚ ਮੋਰ ਮੋਰਨੀ ਬਾਰੇ ਆਮ ਚਰਚਾ ਹੈ ਕਿ ਉਹ ਦੂਸਰੇ ਪੰਛੀਆਂ ਵਾਂਗ ਸਰੀਰਕ ਸਬੰਧ ਨਹੀਂ ਬਣਾਉਦੇ। ਜਦੋਂ ਕਦੇ ਮੋਰ ਪੈਲ ਪਾਉਂਦਾ ਹੈ ਤਾਂ ਮੋਰ ਅੱਖਾਂ ਵਿੱਚੋਂ ਹੰਝੂ ਕੇਰਦਾ ਹੈ। ਜਿਸ ਨੂੰ ਮੋਰਨੀ ਚੁੱਗ ਲੈਂਦੀ ਹੈ। ਇਸ ਪ੍ਰਕ੍ਰਿਆ ਰਾਹੀਂ ਮੋਰਨੀ ਗਰਭ ਧਾਰਨ ਕਰਦੀ ਹੈ ਅਤੇ ਆਂਡੇ ਦਿੰਦੀ ਹੈ।

ਸਰਬਜੀਤ ਤਲਵੰਡੀ ਸਾਬੋ
ਤੇ ਹੋਰ ਪਾਠਕ।

ਨਵਿਰਤੀ : ਬਾਕੀ ਪੰਛੀਆ ਵਾਗ ਮੋਰ ਦੇ ਵੀ ਕੋਈ ਵੱਖਰੀ ਜਣਨ ਇੰਦਰੀ ਨਹੀ ਹੁੰਦੀ। ਉਨ੍ਹਾਂ ਦੇ ਮਲ-ਮੂਤਰ ਤਿਆਗ ਅਤੇ ਪ੍ਰਜਣਨ ਲਈ ਸਿਰਫ ਇੱਕ ਹੀ ਨਿਕਾਸ ਹੰਦਾ ਹੈ ਜਿਸ ਨੂੰ Cloaca ਕਹਿੰਦੇ ਹਨ। ਉਤੇਜਿਤ ਪਲਾਂ ਵਿੱਚ ਦੋਨਾਂ ਦੇ ਕਲੋਇਕਾ ਜੁੜਨ ਸਮੇਂ ਨਰ ਆਪਣੇ ਸ਼ੁਕਰਾਣੂੰ ਮਾਦਾ ਦੇ ਅੰਦਰ ਸੁੱਟ ਦਿੰਦਾ ਹੈ। ਜਿਸ ਨਾਲ ਲੰਬੇ ਸਮੇਂ ਤੱਕ ਗਿਣਤੀ ਅਨੁਸਾਰ ਆਂਡਿਆਂ ਦੀ fertilization ਹੁੰਦੀ ਰਹਿੰਦੀ ਹੈ। ਹੋਰਨਾਂ ਅਣਗਿਣਤ ਮਿੱਥਾਂ ਅਤੇ ਵਹਿਮਾ ਵਾਂਗ ਇਹ ਇੱਕ ਮਿੱਥ ਹੈ ਕਿ ਮੋਰ ਦੇ ਨੱਚਣ ਵੇਲੇ ਡਿੱਗੇ ਹੰਝੂਆਂ ਨੂੰ ਚੁਗ ਕੇ ਮੋਰਨੀ ਗਰਭ ਧਾਰਨ ਕਰਦੀ ਹੈ। ਇਹ ਸਾਡੀ ਅਣਵਿਗਿਆਨਕ ਪਹੁੰਚ ਦਾ ਸਿੱਟਾ ਹੈ ਕਿ ਅਸੀਂ ਆਲੇ ਦੁਆਲੇ ਵਾਪਰਦੀਆਂ ਘਟਨਾਵਾਂ ਬਾਰੇ ਬਿਨ੍ਹਾਂ ਪੜਤਾਲਿਆਂ ਸੁਣੀਆਂ ਸੁਣਾਈਆਂ ਗੱਲਾਂ ਤੇ ਇਤਬਾਰ ਕਰ ਲੈਂਦੇ ਹਾਂ।

ਸ਼ੰਕਾ : ਕੀ ਛੋਲਿਆਂ ਨੂੰ ਚਾਨਣੀ ਮਾਰ ਜਾਂਦੀ ਹੈ ?

ਕੁਝ ਪਾਠਕ

ਨਵਿਰਤੀ : ਛੋਲਿਆਂ ਨੂੰ ਚਾਨਣੀ ਕਦੇ ਨਹੀਂ ਮਾਰਦੀ। ਇਹ ਅਸਲ ਵਿੱਚ ਉਲੀ ਦੀ ਬਿਮਾਰੀ ਹੈ। ਜੋ ਸਿੱਲ੍ਹੇ ਮੌਸਮ ਵਿੱਚ ਤੇਜ਼ੀ ਨਾਲ ਫੈਲਦੀ ਹੈ। ਇੱਕ - ਦੋ ਦਿਨ੍ਹਾਂ ਵਿੱਚ ਹੀ ਫਸਲ ਮਰ ਜਾਂਦੀ ਹੈ। ਇਸ ਤਰਾਂ ਲਗਦਾ ਹੈ ਕਿ ਚਾਨਣੀ (ਅਸਮਾਨੀ ਬਿਜਲੀ ਦੀ ਲਿਸ਼ਕੋਰ) ਨਾਲ ਫਸਲ ਮਰੀ ਹੈ। ਹੰਦਾ ਇਹ ਹੈ ਕਿ ਬੱਦਲਵਾਈ ਅਤੇ ਮੀਹ ਸਮੇਂ ਸਿੱਲ੍ਹ ਵਧ ਜਾਂਦੀ ਹੈ ਜੋ ਉਲੀ ਦੀ ਬੀਮਾਰੀ ਲਈ ਜ਼ਰਖੇਜ਼ ਵਾਤਾਵਰਣ ਸਿਰਜ ਦਿੰਦੀ ਹੈ। ਬੀਮਾਰੀ ਬਿਜਲੀ ਦੀ ਤੇਜ਼ੀ ਨਾਲ ਫੈਲਦੀ ਹੈ।

✠✠✠✠✠✠✠✠✠✠✠✠



## ਖਬਰ ਹੈ ਕਿ......

ਧਰਮੀਆਂ ਵੱਲੋਂ ਖੁਦਕੁਸ਼ੀ : ਸ਼ੈਤਾਨ ਸੰਪਰਦਾਇ ਦੇ ਵੱਡੇ ਪੁਜਾਰੀ ਅਤੇ ਉਸ ਦੇ ਦੋ ਸ਼ਰਧਾਲੂਆਂ ਨੇ ਪੈਰਿਸ ਵਿਚ ਹਫਤੇ ਦੇ ਅੱਗੜ ਪਿੱਛੜ ਖੁਦਕੁਸ਼ੀ ਕਰ ਲਈ ਹੈ। ਨਿਕੋਲੀ ਲੈਟੈਲੀਅਰ ਜੋ ਵੀਕਾ ਪੰਥ ਦੀ ਫਰਾਂਸੀਸੀ ਸ਼ਾਖਾ ਦੀ ਸੰਸਥਾਪਕ ਹੈ, ਦੀ ਲਾਸ਼ ਕੋਲੋਂ ਮਿਲੇ ਖਤ ਵਿੱਚੋ ਉਸ ਨੇ ਖੁਦਕਸ਼ੀ ਕਰਨ ਦੇ ਮੰਤਵ ਬਾਰੇ ਲਿਖਿਆ ਹੈ ਕਿ ਉਸ ਵਿੱਚ ਭੂਤਾਂ ਦਾ ਵਾਸਾ ਹੋ ਗਿਆ ਹੈ। ਪੰਦਰਾਂ ਮਾਰਚ ਦੇ ਦਿਨ ਉਸਨੇ ਆਵਦੇ ਸਿਰ ਵਿੱਚ ਗੋਲੀ ਮਾਰ ਲਈ। ਉਸਦੀ ਸਾਥਣ ਜੈਕ ਕੇਉਟੇਲਾ ਨੇ ਵੀ ਉਸੇ ਘਰ ਵਿੱਚ ਫਾਹਾ ਲੈ ਲਿਆ। (ਧਰਮ ਅਤੇ ਅੰਧਵਿਸ਼ਵਾਸ਼ਾਂ ਦੇ ਨੇੜਲੇ ਸਬੰਧਾਂ ਦੀ ਠੋਸ ਉਦਾਹਰਣ) (ਅਪ੍ਰੈਲ 95 ਅੰਗਰੇਜ਼ੀ ਟ੍ਰਿਬਿਊਨ)

ਹਰ ਰੋਜ਼ ਸੌ ਭਾਰਤੀਆਂ ਵੱਲੋਂ ਆਤਮ ਹੱਤਿਆ : ਤਾਮਿਲਨਾਡੂ (ਯੂ.ਐਨ.ਆਈ.) ਇੱਕ ਕਨੇਡੀਅਨ ਪ੍ਰੋ. ਰਿਚਰਡ ਫਰੈਡਰਿਕ ਵੱਲੋਂ ਆਤਮ ਹੱਤਿਆਵਾਂ ਸੰਬੰਧੀ ਕੀਤੇ ਗਏ ਇੱਕ ਸਰਵੇਖਣ ਅਨੁਸਾਰ ਭਾਰਤ ਵਿੱਚ ਰੋਜ਼ਾਨਾ 200 ਦੇ ਕਰੀਬ ਲੋਕ ਆਤਮ ਹੱਤਿਆ ਕਰਦੇ ਹਨ। ਪਰ ਫਿਰ ਵੀ ਸਰਕਾਰ ਇਸ ਖਤਰਨਾਕ ਰੁਝਾਨ ਨੂੰ ਗੰਭੀਰਤਾ ਨਾਲ ਨਹੀਂ ਲੈ ਰਹੀ ਹੈ।

ਇੱਕ ਸਵੈ ਸੇਵੀ ਸੰਸਥਾ ਵੱਲੋਂ 'ਆਤਮ ਹੱਤਿਆ : ਦਖਲ ਅੰਦਾਜ਼ੀ ਦੇ ਢੰਗ' ਤੇ ਕਰਵਾਈ ਗਈ ਕਾਰਜਸ਼ਾਲਾ ਵਿੱਚ ਆਪਣੇ ਵਿਚਾਰ ਪ੍ਰਗਟ ਕਰਨ ਲਈ ਆਏ ਪ੍ਰੋ. ਰੈਮਸੇ ਨੇ ਕਿਹਾ ਕਿ ਯੂ.ਐਨ.ਓ. ਵੱਖ ਵੱਖ ਦੇਸ਼ਾਂ ਲਈ ਦਿਸ਼ਾ ਨਿਰਦੇਸ਼ ਜਾਰੀ ਕਰਨ ਦੀ ਸੋਚ ਰਹੀ ਹੈ। ਜਿਸ ਦੁਆਰਾ ਆਤਮ ਹੱਤਿਆ ਨੂੰ ਸਿਰਫ ਮਾਨਸਿਕ ਤੇ ਸਰੀਰਕ ਸਮੱਸਿਆ ਹੀ ਨਹੀਂ ਸਗੋਂ ਸਮਾਜਕ ਸਮੱਸਿਆ ਵਜੋਂ ਵੀ ਲੈਣ ਲਈ ਕਿਹਾ ਜਾਵੇਗਾ।

ਉਨ੍ਹਾਂ ਕਿਹਾ ਕਿ ਏਸ਼ੀਆ ਤੇ ਪੱਛਮੀ ਦੇਸ਼ਾਂ ਵਿੱਚ ਆਤਮ ਹੱਤਿਆਵਾਂ ਦੇ ਕਾਰਨ ਤਕਰੀਬਨ ਰਲਦੇ ਮਿਲਦੇ ਹਨ,ਜਿਨ੍ਹਾਂ ਵਿੱਚ ਨੇੜੇ ਦੇ ਰਿਸ਼ਤੇਦਾਰਾਂ ਨਾਲ ਝਗੜਾ ਹੋਣਾ ਵੀ ਸ਼ਾਮਲ ਹੈ।

ਪਰ ਪੱਛਮੀ ਮੁਲਕਾਂ ਵਿੱਚ ਲੋਕਾਂ ਵੱਲੋਂ ਆਤਮ ਹੱਤਿਆ ਲਈ ਮਾਰੂ ਹਥਿਆਰਾਂ ਦੀ ਵਰਤੋਂ ਕੀਤੀ ਜਾਂਦੀ ਹੈ ਅਤੇ ਇਸ ਦੇ ਉਲਟ ਏਸ਼ੀਆਈ ਲੋਕਾਂ ਵੱਲੋਂ ਆਤਮ ਹੱਤਿਆ ਕਰਨ ਲਈ ਜ਼ਹਿਰ , ਕੀੜੇ ਮਾਰ ਦੁਆਈਆਂ ਜਾਂ ਫਾਹਾ ਲੈਣ ਵਰਗੇ ਤਰੀਕੇ ਅਪਣਾਏ ਜਾਂਦੇ ਹਨ।

ਪ੍ਰੋ. ਰੈਮਸੇ ਨੇ ਦੱਸਿਆ ਕਿ ਮਦਰਾਸ ਵਿੱਚ ਆਤਮ ਹੱਤਿਆ ਕਰਨ ਦੇ ਰੁਝਾਨ ਵਿੱਚ ਕਮੀ ਆਈ ਹੈ ਤੇ 1989 ਤੋਂ 92 ਤੱਕ 1000 ਦੇ ਕਰੀਬ ਜਾਨਾਂ ਬਚਾਈਆਂ ਜਾ ਸਕੀਆਂ ਹਨ।

'ਸਨੇਹਾ' ਦੇ ਮੈਨੇਜਿੰਗ ਟਰੱਸਟੀ ਡਾ. ਲਖਮੀ ਵਿਜੇ ਕੁਮਾਰ ਨੇ ਇਸ ਸੰਬੰਧੀ ਆਪਣੇ ਵਿਚਾਰ ਪ੍ਰਗਟਾਉਂਦਿਆਂ ਕਿਹਾ ਕਿ ਆਤਮ ਹੱਤਿਆਵਾਂ ਦੇ ਵਿੱਚ ਸਮਾਜਕ ਤੇ ਧਾਰਮਿਕ ਕਾਰਨਾਂ ਤੋਂ ਇਲਾਵਾ ਮਿੱਟੀ ਦਾ ਤੇਲ ਵੀ ਇੱਕ ਵੱਡਾ ਸਾਧਨ ਬਣਦਾ ਹੈ ਜੋ ਕਿ ਔਰਤਾਂ ਤੇ ਖਾਸ ਕਰਕੇ ਪਿੰਡਾਂ ਵਿੱਚ ਰਹਿੰਦੀਆਂ ਔਰਤਾਂ ਨੂੰ ਇਸ ਕੰਮ ਲਈ ਆਸਾਨੀ ਨਾਲ ਮਿਲ ਜਾਂਦਾ ਹੈ।

ਕੌਮੀ ਅਪਰਾਧ ਰਿਕਾਰਡ ਬਿਊਰੋ ਵੱਲੋਂ ਪ੍ਰਕਾਸ਼ਿਤ ਕੀਤੇ ਗਏ ਤਾਜ਼ਾ ਆਂਕੜਿਆਂ ਤੋਂ ਪਤਾ ਲਗਦਾ ਹੈ ਕਿ ਦੇਸ਼ ਦੇ ਸਭ ਤੋਂ ਵੱਧ ਸਾਖਰ ਰਾਜ ਕੇਰਲਾ ਵਿੱਚ ਸਭ ਤੋਂ ਵੱਧ ਆਤਮ ਹੱਤਿਆਵਾਂ ਹੁੰਦੀਆਂ ਹਨ ਜਦੋਂ ਬਿਹਾਰ ਜਿੱਥੇ ਸਾਖਰ ਦਰ ਘੱਟ ਹੈ, ਉਥੇ ਇੰਨਾਂ ਦੀ ਗਿਣਤੀ ਥੋੜੀ ਹੈ। ਕੇਂਦਰੀ ਸ਼ਾਸ਼ਤ ਪ੍ਰਦੇਸ਼ਾਂ ਵਿੱਚੋਂ ਪਾਂਡੀਚਰੀ ਵਿੱਚ ਵੱਧ ਆਤਮ ਹੱਤਿਆਵਾਂ ਹੁੰਦੀਆਂ ਹਨ।

ਬੇਰੁਜ਼ਗਾਰ ਸਾਇੰਸਦਾਨ ਵਲੋਂ ਖੁਦਕੁਸ਼ੀ : (ਐਕਸਪ੍ਰੈਸ ਨਿਊਜ਼ ਸਰਵਿਸ) ਸਾਡਾ ਰਾਜਨੀਤਕ ਆਰਥਕ ਪ੍ਰਬੰਧ ਬੇਰੁਜ਼ਗਾਰੀ ਦੂਰ ਨਹੀਂ ਕਰ ਸਕਦਾ। ਇਸੇ ਪ੍ਰਬੰਧ ਦੀ ਬਲੀ 45 ਸਾਲਾ ਚਿਰੰਜੀਵ ਲਾਲ ਕਪੂਰ ਨਾਮੀ ਵਿਗਿਆਨੀ ਚੜ੍ਹਿਆ ਹੈ। ਉਸਨੇ ਸਫਦਰਜੰਗ ਹਸਪਤਾਲ ਦੀ ਪੰਜਵੀਂ ਮੰਜ਼ਿਲ ਤੋਂ ਛਾਲ ਮਾਰ ਕੇ ਖੁਦਕੁਸ਼ੀ ਕਰ ਲਈ। ਅਮਰੀਕਾ ਵਿੱਚ ਉਸ ਨੇ ਪ੍ਰੋਟੀਨ ਸੰਸ਼ਲੇਸ਼ਣ ਤੇ ਲਗਾਤਾਰ 12 ਵਰ੍ਹੇ ਖੋਜ ਕੀਤੀ। ਡਾਕਟਰੇਟ ਦੀ ਡਿਗਰੀ ਉਸਨੇ ਲਖਨਊ ਦੇ ਕੇਂਦਰੀ ਡਰੱਗ ਖੋਜ ਸੰਸਥਾ ਤੋਂ ਕੀਤੀ ਸੀ। ਉਸਨੇ 130 ਤੋਂ ਵੱਧ ਖੋਜ ਪੇਪਰ ਲਿਖੇ। ਉਸਨੇ ਕਈ ਮਹੀਨੇ ਬਿਨ੍ਹਾਂ ਤਨਖਾਹ ਦੇ ਕੰਮ ਕੀਤਾ ਅਤੇ ਭਾਰਤ ਸਰਕਾਰ ਉਸਨੂੰ ਪੱਕੀ ਨੌਕਰੀ ਨਾ ਦੇ ਸਕੀ।

ਅਮਰੀਕੀਆਂ ਦੀ ਮਾਨਸਿਕ ਸਿਹਤ : ਅਮਰੀਕਾ ਦੇ ਵੀਹ ਪ੍ਰਤੀਸ਼ਤ ਲੋਕ ਮਾਨਸਿਕ ਰੋਗਾਂ ਦੇ ਸ਼ਿਕਾਰ ਹਨ। ਉਥੇ ਹਰ 24 ਮਿੰਟਾਂ ਬਾਅਦ ਹੱਤਿਆ, 55 ਸੈਕਿੰਡ ਬਾਅਦ ਲੁੱਟਮਾਰ, 49 ਸੈਕਿੰਡ ਬਾਅਦ ਮਾਰਕੁੱਟ ਦੀ ਘਟਨਾ ਹੁੰਦੀ ਹੈ।

❄❄❄❄❄❄❄

## ਚਿੱਠੀ ਆਈ ਮੇਰੇ ਢੋਲ ਦੀ

ਘਟਨਾ ਭਾਵੇਂ ਛੋਟੀ ਹੋਵੇ ਜਾਂ ਵੱਡੀ, ਜਿਸ ਨਾਲ ਜ਼ਿੰਦਗੀ ਵਿਚ ਤਬਦੀਲੀ ਆ ਜਾਵੇ ਉਸ ਦੀ ਅਹਿਮੀਅਤ ਵੱਖਰੀ ਹੀ ਹੁੰਦੀ ਹੈ। ਇਸ ਤਰ੍ਹਾਂ ਦਾ ਇਕ ਕੇਸ ਮੇਰੇ ਕੋਲ ਆਇਆ ਜਿਸ ਵਿਚ ਇੱਕ ਚਿੱਠੀ ਦੀ ਅਹਿਮੀਅਤ ਹੈ ਜਿਸ ਨੇ ਇੱਕ ਸਿੱਧ ਪੱਧਰੀ ਕੁੜੀ ਨੂੰ ਮਾਨਸਿਕ ਰੋਗੀ ਬਣਾ ਦਿੱਤਾ – ਗਵਾਂਢ ਵਿੱਚ ਰਹਿੰਦੇ ਤਰਕਸ਼ੀਲ ਸੁਸਾਇਟੀ ਦੇ ਸਮੱਰਥਕ ਵਲੋਂ ਮੇਰੇ ਤੱਕ ਪਹੁੰਚ ਕਰਨ ਤੇ ਗਰਮੀਆਂ ਦੀ ਇੱਕ ਤਿੱਖੜ ਦੁਪਿਹਰ ਮੋਗੇ ਲਾਗੇ ਪੈਂਦੇ ਪਿੰਡ ਵਿੱਚ ਇੱਕ ਗਰੀਬ ਘਰ ਜਾਣ ਦਾ ਮੌਕਾ ਮਿਲਿਆ। ਡੇਕ ਦੀ ਛਾਂ ਥੱਲੇ ਡਾਹੇ ਮੰਜੇ ਉੱਤੇ ਪਈ ਇਕ 19-20 ਸਾਲ ਦੀ ਲੜਕੀ ਕਰਾਹ ਰਹੀ ਸੀ ਤੇ ਕੋਲ ਬੈਠੀ ਉਸ ਦੀ ਬੁੱਢੀ ਮਾਂ ਪੱਖੀ ਝੱਲ ਰਹੀ ਸੀ। ਜਾਣਕਾਰੀ ਤੋਂ ਪਤਾ ਲੱਗਾ ਕਿ ਘਰ ਵਿੱਚ ਸਿਰਫ ਤਿੰਨ ਮੈਂਬਰ ਹਨ। ਬਿਮਾਰ ਲੜਕੀ (ਗੁੱਡੀ) ਉਸ ਦੀ ਬੁੱਢੀ ਮਾਂ ਤੇ ਭਾਬੀ। ਗੁੱਡੀ ਦਾ ਭਰਾ ਫੌਜ ਵਿੱਚ ਸੀ। ਮੋਟੀ ਜਿਹੀ ਜਾਂਚ ਪੜਤਾਲ ਤੋਂ ਪਤਾ ਲੱਗਾ ਕਿ ਗੁੱਡੀ ਤਿੰਨ ਮਹੀਨੇ ਤੋਂ ਬਿਮਾਰ ਹੈ। ਗੁੱਡੀ ਦੀ ਮੰਗਣੀ ਹੋ ਚੁੱਕੀ ਸੀ ਜੋ 6 ਮਹੀਨੇ ਪਹਿਲਾਂ ਉਸ ਦਾ ਭਰਾ (ਫੌਜੀ) ਛੁੱਟੀ ਆਇਆ ਕਰ ਗਿਆ ਸੀ। ਗੁੱਡੀ ਮੰਗਣੀ ਤੋਂ ਢਾਈ ਕੁ ਮਹੀਨੇ ਪਿਛੋਂ ਬਿਮਾਰ ਪੈ ਗਈ। ਹਰ ਵਕਤ ਛਾਤੀ ਵਿੱਚ ਦਰਦ ਰਹਿਣ ਲੱਗ ਪਿਆ। 15 ਦਿਨ ਮੋਗੇ ਸਿਵਲ ਹਸਪਤਾਲ ਵਿੱਚ ਦਾਖਲ ਰਹੀ। ਭਾਵੇਂ ਹਸਪਤਾਲ ਵਿੱਚ ਠੀਕ ਹੋ ਗਈ ਪਰ ਫਿਰ ਜਦ ਘਰ ਆਈ ਤਾਂ 2 ਦਿਨ ਪਿਛੋਂ ਫਿਰ ਉਹੀ ਦਰਦ ਉਹੀ ਕਰਾਹੁਣਾ। ਜਾਣਕਾਰੀ ਤੋਂ ਇਹ ਵੀ ਪਤਾ ਲੱਗਾ ਕਿ ਗੁੱਡੀ ਜਿਸ ਲੜਕੇ ਨਾਲ ਮੰਗੀ ਹੈ ਉਹ ਸਰਕਾਰੀ ਨੌਕਰੀ ਕਰਦਾ ਹੈ ਜੋ ਆਪਣੀ ਮਾਂ ਦਾ ਇਕੱਲਾ ਹੀ ਪੁੱਤਰ ਹੈ ਅਤੇ ਘਰ ਤੋਂ ਬਾਹਰ ਨੌਕਰੀ ਵਾਲੇ ਸ਼ਹਿਰ ਹੀ ਰਹਿੰਦਾ ਹੈ। ਇਸ ਜਾਣਕਾਰੀ ਪਿਛੋਂ ਮੈਂ ਇਕੱਲੀ ਗੁੱਡੀ ਨਾਲ ਗੱਲਬਾਤ ਕਰਨੀ ਠੀਕ ਸਮਝੀ।

ਮੈਂ ਗੁੱਡੀ ਨੂੰ ਕੁਰਸੀ ਉਪਰ ਬੈਠਣ ਲਈ ਕਿਹਾ ਤੇ ਬਿਨ੍ਹਾਂ ਡਰ ਝਿਜਕ ਦੇ ਹਰ ਗੱਲ ਸੱਚੀ ਸੱਚੀ ਦੱਸਣ ਲਈ ਕਿਹਾ। ਮੇਰੀ ਥੋੜੀ ਜਿਹੀ ਪੁਛ ਪੜਤਾਲ ਪਿਛੋਂ ਗੁੱਡੀ ਨੇ ਬਿਨ੍ਹਾਂ ਝਿਜਕ ਬੋਲਣਾ ਸ਼ੁਰੂ ਕੀਤਾ। ਉਸ ਨੇ ਦੱਸਿਆ ਕਿ ਤਿੰਨ ਮਹੀਨੇ ਪਹਿਲਾਂ ਇੱਕ ਦਿਨ ਉਹ ਘਰ ਵਿੱਚ ਇਕੱਲੀ ਸੀ। ਉਸ ਦੀ ਮਾਂ ਅਤੇ ਭਾਬੀ ਸ਼ਹਿਰ ਸੌਦਾ ਲੈਣ ਗਈਆਂ ਸਨ। ਦੁਪਹਿਰ ਵੇਲੇ ਡਾਕੀਏ ਨੇ ਇੱਕ ਚਿੱਠੀ ਉਸ ਨੂੰ ਫੜਾਈ ਤੇ ਚਲਾ ਗਿਆ। ਗੁੱਡੀ ਨੇ ਚਿੱਠੀ ਖੋਲ੍ਹੀ ਤੇ ਪੜ੍ਹਨੀ ਸ਼ੁਰੂ ਕੀਤੀ। ਚਿੱਠੀ ਆਪਣੀ ਸੱਸ (ਗੁੱਡੀ ਦੀ ਮਾਂ) ਨੂੰ ਗੁੱਡੀ ਦੇ ਮੰਗੇਤਰ ਵੱਲੋਂ ਸੀ ਜਿਸ ਵਿੱਚ ਉਸਨੇ ਜਲਦੀ ਗੁੱਡੀ ਦੇ ਵਿਆਹ ਦੀ ਮੰਗ ਕੀਤੀ ਸੀ ਅਤੇ ਆਪਣੇ ਦੁੱਖਾਂ ਦੀ ਕਹਾਣੀ ਲਿਖੀ ਸੀ। ਉਸਨੇ ਲਿਖਿਆ ਸੀ ਕਿ ਕਿਵੇਂ ਉਸਨੂੰ ਕੱਪੜੇ ਧੋਣੇ ਪੈਂਦੇ ਨੇ, ਕਿਵੇਂ ਕਮਰੇ ਦੀ ਸਫਾਈ ਕਰਨੀ ਪੈਂਦੀ ਹੈ, ਕਿਵੇ ਉਸਨੂੰ ਰੋਟੀ ਪਕਾਉਣੀ ਪੈਂਦੀ ਹੈ ਤੇ ਫਿਰ ਨੌਕਰੀ ਤੇ ਜਾਣਾ [illegible]ਦਾ ਹੈ। ਰੋਟੀ ਪਕਾਉਂਦਿਆਂ ਲੇਟ ਹੋ ਜਾਂਦਾ ਹਾਂ। ਫਿਰ ਦਫਤਰ ਨੂੰ ਲੇਟ ਪਹੁੰਚਦਾ ਹਾਂ ਤੇ ਫਿਰ ਅਫਸਰ ਦੀਆਂ ਝਿੜਕਾਂ। ਗੁੱਡੀ ਨੇ ਆਪਦੇ ਪਤੀ ਦੀ ਦਾਸਤਾਂ ਚਿੱਠੀ ਵਿਚੋਂ ਪੜ੍ਹ ਲਈ ਤੇ ਚਿੱਠੀ ਬੰਦ ਕਰਕੇ ਉਸੇ ਤਰ੍ਹਾਂ ਹੀ ਰੱਖ ਦਿੱਤੀ ਤੇ ਸ਼ਾਮ ਨੂੰ ਮੁੜੀਆਂ ਆਪਣੀ ਭਾਬੀ ਤੇ ਮਾਂ ਨੂੰ ਫੜਾ ਦਿੱਤੀ। ਚਿੱਠੀ ਭਾਬੀ ਨੂੰ ਫੜਾ ਗੁੱਡੀ ਆਪਦੇ ਕੰਮ ਵਿੱਚ ਰੁੱਝ ਗਈ। ਕਈ ਦਿਨ ਲੰਘ ਜਾਣ ਤੇ ਵੀ ਘਰ ਵਿੱਚ ਉਸ ਦੀ ਮਾਂ ਜਾਂ ਭਾਬੀ ਵਲੋਂ ਉਸ ਨਾਲ ਕੋਈ ਗੱਲ ਸਾਂਝੀ ਨਾ ਕੀਤੀ ਗਈ।

ਹੁਣ ਗੁੱਡੀ ਹਰ ਵਕਤ ਆਪਣੇ ਪਤੀ ਦੇ ਖਿਆਲਾਂ ਵਿੱਚ ਡੁੱਬੀ ਰਹਿੰਦੀ। ਸੋਚਦੀ ਕਿ ਕਾਸ਼ ! ਮੈਂ ਪਤੀ ਵਾਸਤੇ ਰੋਟੀ ਪਕਾ ਸਕਾਂ, ਕੱਪੜੇ ਧੋ ਸਕਾਂ ਜਾਂ ਆਪਣੀ ਸੱਸ ਦੀ ਸੇਵਾ ਕਰ ਸਕਾਂ। ਇਹ ਤਦ ਹੋ ਸਕਦਾ ਸੀ ਜੇ ਕਰ ਉਸ ਦਾ ਫੌਜੀ ਭਰਾ ਛੁੱਟੀ ਆਵੇ। ਇੱਕ ਕੁੜੀ ਤੇ ਫਿਰ ਪੇਂਡੂ ਹੋਵੇ ਆਪਣੇ ਵਿਆਹ ਬਾਰੇ ਨਹੀਂ ਕਹੇਗੀ। ਗੁੱਡੀ ਵੀ ਇਹ ਨਾ ਕਹਿ ਸਕੀ ਆਪਣੀ ਮਾਂ ਜਾਂ ਭਾਬੀ ਨੂੰ। ......ਤੇ ਇੱਕ ਸਵੇਰ ਉਠਦਿਆਂ ਹੀ ਉਸ ਦੀ ਛਾਤੀ ਵਿੱਚ ਦਰਦ ਹੋਣ ਲੱਗ ਪਿਆ ਤੇ ਜੋ ਤਿੰਨ ਮਹੀਨੇ ਬੀਤ ਜਾਣ ਤੇ ਵੀ ਨਹੀਂ ਸੀ ਰੁਕਿਆ।

ਇਹ ਵਾਰਤਾ ਸੁਨਣ ਤੋਂ ਪਿੱਛੋਂ ਮੈਂ ਗੁੱਡੀ ਨੂੰ ਸਾਫ ਪੁੱਛਿਆ ਕਿ ਕੀ ਉਹ ਆਪਣੇ ਪਤੀ ਨਾਲ ਰਹਿਣਾ ਚਾਹੁੰਦੀ ਹੈ। ਉਸ ਨੇ ਹਾਂ ਵਿੱਚ ਜਵਾਬ ਦਿੱਤਾ। ਮੈਂ ਉਸ ਦਾ ਜਲਦੀ ਵਿਆਹ ਕਰਾਉਣ ਲਈ ਕਹਿਕੇ ਆਰਾਮ ਕਰਨ ਲਈ ਕਿਹਾ ਤੇ ਫਿਰ ਉਸ ਦੀ ਮਾਂ ਤੇ ਭਾਬੀ ਕੋਲ ਡੇਕ ਥੱਲੇ ਆ ਕੇ ਬਹਿ ਗਿਆ। ਗੁੱਡੀ ਦੇ ਵਿਆਹ ਬਾਰੇ ਗੁੱਡੀ ਦੀ ਮਾਂ ਨਾਲ ਗੱਲਬਾਤ ਕੀਤੀ। ਉਸ ਨੇ ਕਿਹਾ ਇਹ ਤਾਂ ਮੁੰਡਾ ਛੁੱਟੀ ਆ ਕੇ ਹੀ ਕਰ ਸਕਦਾ ਹੈ।

ਮੈਂ ਫਿਰ ਗੁੱਡੀ ਨਾਲ ਗੱਲਬਾਤ ਕੀਤੀ ਅਤੇ ਇੱਕ ਮਹੀਨੇ ਤੱਕ ਵਿਆਹ ਕਰਨ ਦਾ ਵਾਅਦਾ ਕੀਤਾ ਤੇ ਕੈਮਿਸਟ ਤੋਂ ਛਾਤੀ ਦਰਦ ਦੀ ਦਵਾਈ ਮੰਗਵਾਕੇ ਦਿੱਤੀ। ਗੁੱਡੀ ਦੀ ਭਾਬੀ ਕੋਲੋਂ ਗੁੱਡੀ ਦੇ ਫੌਜੀ ਭਰਾ ਦਾ ਐਡਰੈਸ ਲੈ ਆਂਦਾ ਅਤੇ "ਜਦ ਵੀ ਫੌਜੀ ਆ ਜਾਵੇ ਮੈਨੂੰ ਮਿਲੇ " ਇਹ ਕਹਿ ਕੇ ਮੈਂ ਪਿੰਡ ਆ ਗਿਆ। ਅਗਲੇ ਦਿਨ ਹੀ ਮੈਂ ਗੁੱਡੀ ਦੇ ਭਰਾ ਨੂੰ ਤਾਰ ਦੇ ਦਿੱਤਾ ਕਿ ਜਲਦੀ ਆ ਜਾਵੇ। ਦਸ ਦਿਨ ਬੀਤ ਜਾਣ ਪਿੱਛੋਂ ਇੱਕ ਦੁਪਿਹਰ ਪਿਛੋਂ ਫੌਜੀ ਤੇ ਉਸ ਦੀ ਪਤਨੀ ਮੇਰੇ ਕੋਲ ਆਏ ਮੈਂ ਗੁੱਡੀ ਬਾਰੇ ਬਣਦੀ ਆਪਣੀ ਸਪਸ਼ਟ ਰਾਇ ਦੇ ਦਿੱਤੀ ਉਹ ਮੇਰੀ ਗੱਲ ਨਾਲ ਪੂਰੀ ਤਰ੍ਹਾਂ ਸਹਿਮਤ ਹੋ ਗਿਆ ਤੇ 15 ਦਿਨਾਂ ਦੇ ਅੰਦਰ ਅੰਦਰ ਵਿਆਹ ਕਰਨ ਲਈ ਕਹਿ ਕੇ ਚਲਾ ਗਿਆ।

ਗੁੱਡੀ ਦਾ ਵਿਆਹ ਹੋ ਗਿਆ ਤੇ ਆਪਣੇ ਪਤੀ ਦੇ ਘਰ ਚਲੀ ਗਈ। ਤਕਰੀਬਨ ਇੱਕ ਮਹੀਨੇ ਪਿਛੋਂ ਫੌਜੀ, ਉਸਦੀ ਪਤਨੀ ਤੇ ਗੁੱਡੀ ਦੀ ਮਾਂ ਮੇਰਾ ਧੰਨਵਾਦ ਕਰਨ ਆਏ। ਉਨ੍ਹਾਂ ਦੇ ਚਿਹਰੇ ਉੱਤੇ ਖੁਸ਼ੀ ਦੀ ਰੌਣਕ ਸੀ। ਸ਼ਾਇਦ ਫਰਕਦੇ ਬੁੱਲ੍ਹਾਂ ਵਿੱਚੋਂ ਧੰਨਵਾਦ ਸ਼ਬਦ ਨਹੀਂ ਸਨ ਨਿਕਲ ਰਹੇ।

ਮੁਕੰਦ ਕਮਲ
ਬਾਘਾ ਪੁਰਾਣਾ

---

*ਕੇਸ ਰਿਪੋਰਟ –*

## ਪੜ੍ਹਾਈ ਦਾ ਦਰਦ

ਮਰੀਜ ਇੱਕ ਸੱਤਵੀਂ ਜਮਾਤ ਦਾ ਵਿਦਿਆਰਥੀ ਸੀ ਤੇ ਸਾਡੇ ਕੋਲ ਉਸ ਨੂੰ ਉਸਦਾ ਇੱਕ ਰਿਸ਼ਤੇਦਾਰ ਲੈ ਕੇ ਆਇਆ ਸੀ। ਮਰੀਜ਼ ਪੇਟ ਦਰਦ ਦੀ ਸ਼ਿਕਾਇਤ ਕਰਦਾ ਸੀ ਤੇ ਦਰਦ ਹਰ ਰੋਜ਼ ਸਵੇਰੇ 8 ਵਜੇ ਤੋਂ 10 ਵਜੇ ਤੱਕ ਲਗਾਤਾਰ ਹੁੰਦਾ ਸੀ।

ਮੁੱਢਲੀ ਪੜਤਾਲ ਤੋਂ ਪਤਾ ਲੱਗਿਆ ਕਿ ਮਰੀਜ਼ ਜੋ ਕਿ ਮਾਂ ਪਿਉ ਦਾ ਇਕੱਲਾ ਪੁੱਤਰ ਹੈ, ਪਿਛਲੇ ਕਈ ਮਹੀਨਿਆਂ ਤੋਂ ਪੇਟ ਦਰਦ ਨਾਲ ਪੀੜਿਤ ਸੀ। ਲਗਾਤਾਰ ਕਈ ਥਾਵਾਂ ਤੋਂ ਦਵਾਈ ਖਾਣ ਨਾਲ ਵੀ ਕੋਈ ਫਰਕ ਨਹੀਂ ਸੀ ਪਿਆ। ਦਰਦ ਦਾ ਸਮਾਂ ਸਵੇਰੇ 8 ਵਜੇ ਤੋਂ 10 ਵਜੇ ਤੱਕ ਸੀ ਬਾਕੀ ਸਾਰਾ ਦਿਨ ਠੀਕ ਰਹਿੰਦਾ ਸੀ।

ਸਾਡਾ ਸਭ ਤੋਂ ਪਹਿਲਾ ਅੰਦਾਜ਼ਾ ਇਹ ਸੀ ਕਿ ਦਰਦ ਦਾ ਸਮਾਂ 8 ਵਜੇ ਤੋਂ 10 ਵਜੇ ਹੋਣ ਕਾਰਨ ਇਸ ਦਾ ਸਬੰਧ ਸਕੂਲ ਜਾਣ ਨਾਲ ਹੋ ਸਕਦਾ ਹੈ। ਪਰ ਮਰੀਜ ਨੇ ਪੁੱਛ ਗਿੱਛ ਦੌਰਾਨ ਦੱਸਿਆ ਕਿ ਉਹ ਦਰਦ ਹੁੰਦੇ ਹੋਏ ਵੀ ਸਕੂਲ ਚਲਾ ਜਾਂਦਾ ਹੈ ਅਤੇ ਕਲਾਸ ਵਿੱਚ ਬੈਠਾ ਰਹਿੰਦਾ ਹੈ, ਛੁੱਟੀ ਲੈ ਕੇ ਘਰ ਨਹੀਂ ਆਉਂਦਾ ਅਤੇ ਦਰਦ ਛੁੱਟੀ ਵਾਲੇ ਦਿਨ ਵੀ ਹੁੰਦਾ ਹੈ। ਇਨ੍ਹਾਂ ਸਾਰੀਆਂ ਗੱਲਾਂ ਨੂੰ ਦੇਖਦਿਆਂ ਸਾਨੂੰ ਇਹ ਸੰਭਾਵਨਾ ਰੱਦ ਹੁੰਦੀ ਨਜ਼ਰ ਆਈ ਕਿ ਦਰਦ ਦਾ ਸਬੰਧ ਸਕੂਲ ਜਾਣ ਨਾਲ ਹੈ। ਇਸ ਤੋਂ ਬਿਨ੍ਹਾਂ ਉਸ ਨੂੰ ਡਰ ਲੱਗਣ ਜਾਂ ਕੋਈ ਚੀਜ ਦਿਖਾਈ ਦੇਣ ਬਾਰੇ ਵੀ ਪੁੱਛਿਆ ਗਿਆ, ਪਰ ਉਸਨੇ ਇਨ੍ਹਾਂ ਸਭ ਗੱਲਾਂ ਤੋਂ ਇਨਕਾਰ ਕੀਤਾ।

ਉਸਦੇ ਰਿਸ਼ਤੇਦਾਰ ਨਾਲ ਦੁਬਾਰਾ ਗੱਲਬਾਤ ਕੀਤੀ ਗਈ ਤਾਂ ਉਸਨੇ ਸਪਸ਼ਟ ਕੀਤਾ ਕਿ ਦਰਦ ਛੁੱਟੀ ਵਾਲੇ ਦਿਨ ਬਿਲਕੁਲ ਨਹੀਂ ਹੁੰਦਾ। ਇਸ ਬਾਰੇ ਮਰੀਜ਼ ਝੂਠ ਬੋਲ ਰਿਹਾ ਸੀ। ਸੋ ਅੰਤ ਵਿੱਚ ਦੁਬਾਰਾ ਗੱਲਬਾਤ ਕਰਨ ਤੇ ਉਸਨੇ ਇਹ ਗੱਲ ਮੰਨ ਲਈ ਕਿ ਉਹ ਪੜ੍ਹਨਾ ਨਹੀਂ ਚਾਹੁੰਦਾ, ਖੇਤੀ ਕਰਨਾ ਚਾਹੁੰਦਾ ਹੈ। ਅਸੀਂ ਉਸਨੂੰ ਪੜ੍ਹਾਈ ਦੀ ਅਹਿਮੀਅਤ ਸਮਝਾਈ ਅਤੇ ਉਸਨੂੰ ਅੱਗੇ ਪੜ੍ਹਨ ਲਈ ਸਹਿਮਤ ਕਰ ਲਿਆ। ਉਸਨੇ ਅੱਗੇ ਤੋਂ ਪੇਟ ਦਰਦ ਦੀ ਸ਼ਿਕਾਇਤ ਨਾ ਕਰਨ ਦਾ ਵੀ ਵਾਅਦਾ ਕੀਤਾ। ਕਾਫੀ ਸਮੇਂ ਤੋਂ ਬਾਅਦ ਵੀ ਦੁਬਾਰਾ ਉਸਨੂੰ ਪੇਟ ਦਰਦ ਦੀ ਤਕਲੀਫ ਨਹੀਂ ਹੋਈ।

ਤੇਜਪਾਲ (ਕਪੂਰਥਲਾ)

### ✡ ਸਹਾਇਤਾ ਸਮੁੰਦਰ ਪਾਰੋਂ ✡

| | |
|---|---|
| ਏ. ਐਸ. ਖਰਲਵੀਰ, ਕਵੈਂਟਰੀ, ਇੰਗਲੈਂਡ ਵਲੋਂ ਤਰਕਸ਼ੀਲ ਪ੍ਰਕਾਸ਼ਨ ਅਤੇ ਪਰਚੇ ਲਈ | 19315ਰੁਪਏ |

ਅਦਾਰਾ ਧੰਨਵਾਦੀ ਹੈ।

### ✡ਸਹਾਇਤਾ ਵਤਨੋਂ✡

| | |
|---|---|
| ✡ਡਾ: ਮਲਕੀਤ ਕਿੰਗਰਾ ਚੜਿੱਕ ਲੜਕੀ ਦੇ ਜਨਮ ਦਿਨ ਤੇ | 50 ਰੁਪਏ |
| ✡ਮਾ: ਬਲਬੀਰ ਸਿੰਘ ਮਾਣੂਕੇ | 275 ਰੁਪਏ |

### ਸਰੀਰ ਦਾਨ

ਸਰੀਰ ਦਾਨ

ਲੁਧਿਆਣਾ ਦੇ ਸ੍ਰੀ ਚਮਨ ਲਾਲ ਸ਼ਰਮਾ ਦੀ ਵਸੀਅਤ ਮੁਤਾਬਿਕ ਉਸ ਦੇ ਸੂਝਵਾਨ ਪੁੱਤਰ ਵਿਵੇਕ ਕੁਮਾਰ ਸ਼ਰਮਾ ਨੇ ਸ੍ਰੀ ਚਮਨ ਲਾਲ ਦੀ ਮ੍ਰਿਤਕ ਦੇਹ ਦਯਾਨੰਦ ਮੈਡੀਕਲ ਕਾਲਜ ਲੁਧਿਆਣਾ ਨੂੰ ਦਾਨ ਕਰ ਦਿੱਤੀ ਹੈ। ਸਰੀਰ ਦਾਨ ਦੀ ਇਹ ਮਿਸਾਲ ਤਰਕਸ਼ੀਲ ਲਹਿਰ ਨਾਲ ਜੁੜੇ ਲੋਕਾਂ ਲਈ ਇੱਕ ਚਾਨਣ ਮੁਨਾਰਾ ਹੋ ਨਿਬੜੇਗੀ। ਸਰੀਰ ਦਾਨ ਮੂਹਰੇ ਬਾਕੀ ਦਾਨ ਹੇਚ ਹਨ।

## ਬਾਬੇ ਦਾ ਬੱਕਰਾ

ਦੋ ਕੁ ਸਾਲ ਪਹਿਲਾਂ ਦੀ ਗੱਲ ਹੈ ਕਿ ਸੰਗਰਾਂਦ ਦੇ ਭੋਗ ਤੋਂ ਬਾਅਦ ਮੁੰਡੇ ਬੈਠੇ ਗੱਲਾਂ ਬਾਤਾਂ ਕਰ ਰਹੇ ਸੀ। ਸਾਡਾ ਇੱਕ ਦੋਸਤ ਬਲਦੇਵ ਸਿੰਘ ਵੀ ਸੀ। ਉਸ ਨੂੰ ਮੇਰੇ ਦੋਸਤਾਂ ਨੇ ਕਿਹਾ ਕਿ ਕੱਲ ਰਾਤ ਥੋੜਾ ਬੱਕਰਾ ਜਿਹਾ ਮਾਰ ਦੇਣਾ ਸੀ ਗਲ ਘੁੱਟ ਕੇ ਕਿਉਂਕਿ ਉਹਨੇ ਸਾਡੇ ਪਾਣੀ ਵਾਲੇ ਭਾਂਡੇ 'ਚ ਮੂੰਹ ਪਾ ਦਿੱਤਾ ਸੀ। ਉਹ ਕਹਿੰਦਾ ਦੇਖਿਓ ਕਿਤੇ ਅਗਾਂਹ ਤੋਂ ਪੰਗਾ ਲੈ ਬੈਠੋਂ। ਉਹ ਤਾਂ ਬਾਬੇ ਖੇਤ ਪਾਲ ਦਾ ਬੱਕਰਾ ਹੈ ਤੇ ਬਾਬੇ ਬਾਰੇ ਥੋਨੂੰ ਸ਼ਾਇਦ ਪਤਾ ਨਹੀਂ ਹੋਣਾ। ਮੈਂ ਕਿਹਾ ਇਹੋ ਜਿਹੀ ਤਾਂ ਕੋਈ ਗੱਲ ਨਹੀਂ ਜੇ ਇਉਂ ਹੈ ਤਾਂ ਅਸੀਂ ਵੱਢ ਕੇ ਹੀ ਦਿਖਾ ਦਿੰਦੇ ਹਾਂ। ਮੇਰੇ ਨਾਲ ਮੇਰੇ ਦੋਸਤ ਸੁਖਵੰਤ ਸਿੰਘ ਸੈਕਟਰੀ ਤੇ ਸੁਖਵਿੰਦਰ ਸਿੰਘ ਵੈਟ. ਫਾਰਮਾਸਿਸਟ ਸਨ। ਪਰ ਦੂਸਰੇ ਪਾਸੇ ਬਹੁਸੰਮਤੀ ਸੀ। ਫੈਸਲਾ ਇਹ ਹੋਇਆ ਕਿ ਉਹ ਕਹਿੰਦਾ ਬੱਕਰਾ ਖੋਲ੍ਹ ਕੇ ਤੁਸੀ ਆਪ ਲਿਜਾਣਾ ਹੈ। ਅਸੀਂ ਸ਼ਰਤ ਇਹ ਰੱਖੀ ਕਿ ਤੁਹਾਡੇ ਘਰ ਦੇ ਜੇਕਰ ਰੌਲਾ ਰੱਪਾ ਪਾਉਣਗੇ ਤਾਂ ਜਿੰਮੇਵਾਰ ਤੂੰ ਹੋਵੇਂਗਾ। ਆਪਸ ਵਿੱਚ ਸਹਿਮਤੀ ਹੋ ਗਈ। 25-30 ਆਦਮੀ ਦੇਖਣ ਵਾਸਤੇ ਤੁਰ ਪਏ ਜਿਆਦਾ ਲੋਕਾਂ ਦੇ ਦਿਲ 'ਚ ਇਹ ਸੀ ਕਿ ਬਾਬੇ ਨੇ ਬੱਕਰਾ ਖੋਲ੍ਹਣ ਨੀ ਦੇਣਾ ਤੇ ਇਹ ਅੱਖਾਂ ਤੋਂ ਅੰਨ੍ਹੇ ਹੋ ਜਾਣਗੇ। ਪਰ ਅਸੀਂ ਆਪਣੇ ਫੈਸਲੇ ਤੇ ਦ੍ਰਿੜ ਸੀ। ਮੈਂ ਜਾ ਕੇ ਬੱਕਰੇ ਦੀ ਰੱਸੀ ਖੋਲ੍ਹ ਲਈ ਤੇ ਥੋੜੀ ਦੂਰ ਜਾ ਕੇ ਅਸੀਂ ਉਸ ਨੂੰ ਦੋ ਘੰਟੇ ਦਾ ਟਾਈਮ ਦੇ ਦਿੱਤਾ ਕਿ ਜੇਕਰ ਲੈ ਕੇ ਜਾਣਾ ਹੋਇਆ ਤਾਂ ਸਾਡੇ ਘਰੋਂ ਲੈ ਜਾਵੀਂ। ਉਸ ਨੂੰ ਹਾਲੇ ਵੀ ਭੁਲੇਖਾ ਸੀ ਕਿ ਬਾਬਾ ਕੁਝ ਕਰੂ। ਪਰ ਅਸੀ ਦੋ ਘੰਟੇ ਸੰਦ ਤਿੱਖੇ ਕਰਦੇ ਰਹੇ ਤੇ ਦੋ ਦੋਸਤ ਹੋਰ ਰਲ ਗਏ ਸੁਖਵਿੰਦਰ ਸੁੱਖੀ ਤੇ ਮੱਖਣ ਸਿੰਘ ਡਾਕਟਰ। ਦੋ ਘੰਟੇ ਬਾਅਦ ਅਸੀ ਬੱਕਰਾ ਵੱਢਣ ਦੀ ਤਿਆਰੀ ਕਰ ਲਈ ਤੇ ਤਿੱਖੇ ਕੀਤੇ ਟੋਕੇ ਨਾਲ ਮੈਂ ਇੱਕੋ ਟੱਕ ਮਾਰ ਕੇ ਗਲ ਵੱਢ ਦਿੱਤਾ। ਇੱਕ ਵਾਰ ਫਿਰ ਮੇਰੇ ਦੋਸਤ ਵੀ ਡਰ ਗਏ ਕਿ ਸ਼ਾਇਦ ਹੁਣ ਨਾ ਕੁਝ ਹੋ ਜਾਵੇ ਮੈਂ ਤੇ ਸੁਖਵੰਤ ਸੈਕਟਰੀ ਦੋਨੋਂ ਹੀ ਰਹਿ ਗਏ ਬਾਕੀ ਬਾਹਰ ਚਲੇ ਗਏ। ਪਰ ਜਦੋਂ ਅਸੀ ਉਹਨਾਂ ਨੂੰ ਦੱਸਿਆ ਕਿ ਬੱਕਰਾ ਤਾਂ ਵੱਢਤਾ। ਫਿਰ ਉਹ ਵੀ ਆ ਗਏ ਤੇ ਤਿਆਰ ਕਰ ਲਿਆ। ਸ਼ਾਮ ਨੂੰ ਜਦੋਂ ਮੀਟ ਤਿਆਰ ਹੋ ਗਿਆ ਤਾਂ 14 ਬੰਦਿਆਂ ਨੇ ਖਾਧਾ ਕਿਉਂਕਿ ਹੌਸਲਾ ਹੋ ਗਿਆ ਕਿ ਹੁਣ ਨੀ ਕੁਝ ਹੁੰਦਾ ਤੇ ਬਲਦੇਵ ਸਿੰਘ ਵਿਚਾਰਾ ਦੇਖਦਾ ਹੀ ਰਹਿ ਗਿਆ। ਜਿਹੜੀਆਂ ਬੁੜ੍ਹੀ ਤੋਂ ਗਾਲ੍ਹਾਂ ਮਿਲੀਆਂ ਉਹ ਵੱਖ। 14 ਬੰਦੇ ਹੀ ਨੌਂ ਬਰ ਨੌਂ ਹਨ।

ਜਸਵਿੰਦਰ ਸਿੰਘ

## ਮੈਂ ਤਰਕਸ਼ੀਲ ਕਿਵੇਂ ਬਣਿਆ

ਭਾਵੇਂ ਮੈਂ ਕੁਝ ਕੁ ਸਾਲਾਂ ਦੀ ਉਮਰ ਵਿੱਚ ਬੀ.ਏ. ਪਾਸ ਕਰ ਲਈ ਸੀ ਪਰੰਤੂ ਅੱਜ ਹੱਡ-ਬੀਤੀਆਂ ਘਟਨਾਵਾਂ ਦੇ ਬਾਦ ਮਹਿਸੂਸ ਕਰਦਾ ਹਾਂ ਕਿ ਤਰਕਸ਼ੀਲਤਾ ਪੱਖੋਂ ਮੈਂ ਵੀ ਅਨਪੜ੍ਹ, ਲਾਈਲੱਗ, ਲੋਕਾਂ ਵਾਂਗ ਉੱਲੂ ਦਾ ਉੱਲੂ ਬਣਿਆ ਰਿਹਾ। ਧਾਰਮਿਕ ਕਿਤਾਬਾਂ ਵਿੱਚ ਅੰਨ੍ਹਾਂ ਵਿਸ਼ਵਾਸ, ਬਾਬਿਆਂ, ਬਾਬੀਆਂ ਦੀ ਗੈਬੀ ਸ਼ਕਤੀ ਵਿੱਚ ਪੂਰਨ ਵਿਸ਼ਵਾਸ, ਮੜ੍ਹੀਆਂ, ਸਤੀਆਂ, ਸ਼ਹੀਦਾਂ ਉੱਤੇ ਜੋਤਾਂ ਬਾਲਣੀਆਂ ਤੇ ਸਫੈਦੀ ਕਰਨੀ, ਹਰੇਕ ਦੇਵੀ ਦੇਵਤੇ ਦੀ ਮੂਰਤ ਅੱਗੇ ਮੱਥੇ ਟੇਕਣੇ ਤੇ ਉਹਨਾਂ ਦੀ ਰਹਿਮਤ ਤੋਂ ਹਰ ਕੰਮ ਦੀ ਪੂਰਤੀ ਲਈ ਪ੍ਰਾਰਥਨਾਵਾਂ ਕਰ ਕਰ ਖੈਰ ਮੰਗਦਾ ਰਹਿੰਦਾ ਸੀ। ਪਰੰਤੂ ਹੇਠਾਂ ਦਰਜ ਘਟਨਾਵਾਂ ਨੇ ਮੈਨੂੰ ਹਮੇਸ਼ਾ ਲਈ ਪਰਪੱਕ ਤਰਕਸ਼ੀਲ ਬਣਾ ਦਿੱਤਾ :-

1. ਸਾਡਾ ਜਮੀਨ ਦਾ ਅਦਾਲਤੀ ਝਗੜਾ ਚੱਲ ਰਿਹਾ ਸੀ। ਸਾਡੇ ਲਾਗਲੇ ਪਿੰਡ ਚੂਹੜ ਮਾਰਜਰਾ (ਰੋਪੜ) ਵਿੱਚ ਐਤਵਾਰ ਨੂੰ ਪੁਲਾਂ ਲਈ ਚੌਕੀ ਲਗਦੀ ਸੀ। ਲੋਕਾਂ ਅਨੁਸਾਰ ਉਸ ਵਿੱਚ ਬਾਬਾ ਵਡਭਾਗ ਸਿੰਘ ਦਾ ਪਹਿਰਾ ਹੁੰਦਾ ਸੀ। ਲੋਕਾਂ ਦੇ ਵਾਰ ਵਾਰ ਜ਼ੋਰ ਪਾਉਣ ਉੱਤੇ ਮੈਂ ਵੀ ਪੁੱਛਿਆ ਲਈ ਗਿਆ। ਮੈਂ ਕਿਸ ਮਤਲਬ ਲਈ ਗਿਆ ਸੀ ਭਾਵੇਂ ਇਹ ਗੱਲ ਮੈਨੂੰ ਆਪ ਬਾਬੇ ਸਾਹਮਣੇ ਦੱਸਣੀ ਪਈ। ਉਸਨੇ ਖੇਡਦੇ ਹੋਏ ਸਿਰ ਘੁੰਮਾਉਂਦੇ ਹੋਏ ਪੁੱਛਿਆ ਦਿੱਤੀ "ਭਗਤਾ, ਤੈਨੂੰ ਜ਼ਮੀਨ ਨਹੀ ਮਿਲ ਸਕਦੀ, ਤੂੰ ਮੁਕੱਦਮਾ ਹਾਰ ਜਾਵੇਂਗਾ।" ਮੈਂ ਘਰ ਆ ਕੇ ਫੁੱਟ ਫੁੱਟ ਕੇ ਰੋਇਆ ਕਿਉਂਕਿ ਮੈਨੂੰ ਉਸ ਵਿੱਚ ਅੰਧ ਸ਼ਰਧਾ ਸੀ ਤੇ ਉਸਦੇ ਪ੍ਰਭਾਵ ਹੇਠ ਆਇਆ ਹੋਇਆ ਸੀ। ਪਰੰਤੂ ਮੈਂ ਲਗਾਤਾਰ ਕੇਸ ਦੀ ਪੈਰਵੀ ਕਰ ਕੇ ਕੇਸ ਜਿੱਤ ਗਿਆ। ਉਸ ਦਿਨ ਤੋਂ ਬਾਅਦ ਮੇਰਾ ਗੈਬੀ ਸ਼ਕਤੀਆਂ ਦੇ ਸਵਾਮੀਆਂ ਤੋਂ ਹਮੇਸ਼ਾ ਹਮੇਸ਼ਾ ਲਈ ਵਿਸ਼ਵਾਸ ਖਤਮ ਹੋ ਗਿਆ।



2. ਕਈ ਸਾਲ ਹੋਏ ਡਾਕਟਰ ਸਵਰਨ ਸਿੰਘ ਕਾਮਰੇਡ, ਜੋ ਮੂਲ ਰੂਪ ਵਿੱਚ ਬਡਾਲੀ ਨੇੜੇ ਰਤਨਗੜ੍ਹ ਦਾ ਵਸਨੀਕ ਸੀ, ਸਾਡੇ ਪਿੰਡ ਰੱਤੋਂ, ਡਾਕਟਰੀ ਦੀ ਦੁਕਾਨ ਖੋਲ ਲਈ ਸੀ। ਮੇਰੇ ਉਸ ਨਾਲ ਦੋਸਤਾਨਾ ਸੰਬੰਧ ਕਾਇਮ ਹੋ ਗਏ ਸਨ। ਉਸਨੇ ਮੈਨੂੰ ਅਨੇਕਾਂ ਤਰਕਸ਼ੀਲ ਪੁਸਤਕਾਂ ਪੜ੍ਹਨ ਨੂੰ ਦਿੱਤੀਆਂ ਤੇ ਸਮੇਂ ਸਮੇਂ ਅਨੁਸਾਰ ਉਹ ਮੇਰੇ ਸ਼ੰਕਿਆਂ ਦਾ ਨਿਵਾਰਨ ਦਲੀਲਾਂ ਨਾਲ ਕਰਦਾ ਰਿਹਾ। ਇਹ ਉਸਦੀ ਪ੍ਰੇਰਨਾ ਤੇ ਯੋਗ ਅਗਵਾਈ ਦਾ ਹੀ ਸਿੱਟਾ ਸੀ ਕਿ ਉਹਨਾਂ ਦਿਨਾਂ ਵਿੱਚ ਸਾਡੇ ਪਿੰਡ ਪੀਰ-ਸਥਾਨ ਉੱਤੇ ਹਰ ਵੀਰਵਾਰ ਨੂੰ ਇੱਕ ਅਖੌਤੀ ਗੈਬੀ ਸ਼ਕਤੀ ਦਾ ਸਵਾਮੀ ਜੋ ਪੁੱਛਾਂ ਦਿੰਦਾ ਸੀ ਉਹ ਮੇਰੀਆਂ ਤਰਕਸ਼ੀਲ ਦਲੀਲਾਂ ਅੱਗੇ ਗੋਡੇ ਟੇਕ ਗਿਆ ਸੀ। ਨਿਰਸੰਦੇਹ, ਉਕਤ ਘਟਨਾ ਤੋਂ ਬਾਅਦ ਮੈਂ ਪੂਰਨ ਰੂਪ ਵਿੱਚ ਤਰਕਸ਼ੀਲ ਬਣ ਗਿਆ ਸੀ ਪਰੰਤੂ ਮੈਨੂੰ ਤਰਕਸ਼ੀਲ ਬਣਾਉਣ ਦਾ ਜਾਗ ਡਾਕਟਰ ਸਾਹਿਬ ਜੀ ਨੇ ਲਗਾਇਆ ਸੀ।

-ਚੌਧਰੀ ਪਵਨ ਕੁਮਾਰ ਰੱਤੋਂ

## ਸਾਡੇ ਸਮਾਜ ਵਿੱਚ ਅੰਧ ਵਿਸ਼ਵਾਸ

ਸਾਡੇ ਸਮਾਜ ਵਿੱਚ ਅੰਧ ਵਿਸ਼ਵਾਸ਼ ਬਹੁਤ ਹੀ ਜਿਆਦਾ ਫੈਲਿਆ ਹੋਇਆ ਹੈ। ਸਾਡੇ ਸਮਾਜ ਦੁਆਰਾ ਸੰਪਨ ਕੀਤੀਆਂ ਜਾਂਦੀਆਂ 99 % ਕ੍ਰਿਆਵਾਂ ਵਿੱਚ ਅੰਧ-ਵਿਸ਼ਵਾਸ਼ਾਂ ਦਾ ਅਹਿਮ ਰੋਲ ਹੁੰਦਾ ਹੈ। ਕਿਸੇ ਵੀ ਸਮਾਜਕ ਕ੍ਰਿਆ ਵਿੱਚ ਭਾਵੇਂ ਉਹ ਕਿਸੇ ਵਿਅਕਤੀ ਵਿਸ਼ੇਸ਼ ਜਾਂ ਸਮੂਹ ਦੇ ਭਲੇ ਲਈ ਹੀ ਕਿਉਂ ਨਾ ਕੀਤੀ ਜਾਵੇ ਅੰਧ ਵਿਸ਼ਵਾਸ਼ ਆਪਣੀ ਟੰਗ ਅੜਾ ਹੀ ਦਿੰਦੇ ਹਨ। ਕਿਉਂਕਿ ਸਮਾਜਿਕ ਕ੍ਰਿਆ ਨੂੰ ਸੰਪਨ ਕਰਨ ਵਾਲੇ ਵਿਅਕਤੀਆਂ ਅਤੇ ਉਹਨਾਂ ਦੇ ਵਿਚਾਰਾਂ ਉਤੇ ਆਲਾ ਦੁਆਲਾ ਕਾਰਜ ਕਰਦੇ ਹਨ। ਜਦੋਂ ਤੱਕ ਸਮਾਜ ਦੇ ਵਿਅਕਤੀਆਂ ਤੇ ਉਹਨਾਂ ਦੇ ਵਿਚਾਰਾਂ ਦੁਆਲੇ ਅੰਧ-ਵਿਸ਼ਵਾਸ਼ਾਂ ਦਾ ਘੇਰਾ ਰਹਿੰਦਾ ਹੈ ਉਦੋਂ ਤੱਕ ਕੋਈ ਵੀ ਸਮਾਜਿਕ ਜਾਂ ਹੋਰ ਕਾਰਜ ਬਗੈਰ ਅੰਧ-ਵਿਸ਼ਵਾਸ਼ਾਂ ਦੇ ਰੋਲ ਤੋਂ ਪੂਰਾ ਹੋਣਾ ਅਸੰਭਵ ਹੈ। ਸਮਾਜ ਦੇ ਹਰ ਇੱਕ ਵਿਅਕਤੀ ਦੁਆਰਾ ਕੀਤੇ ਜਾਂਦੇ ਜਿਆਦਾਤਰ ਕਾਰਜਾਂ ਵਿੱਚ ਅੰਧ - ਵਿਸ਼ਵਾਸ਼ਾਂ ਦੀ ਝਲਕ ਸਾਫ ਵੇਖਣ ਨੂੰ ਮਿਲਦੀ ਹੈ।

ਉਦਾਹਰਣ ਵਜੋਂ ਇੱਕ ਵਿਅਕਤੀ ਸਪੇਅਰ ਪਾਰਟਸ ਦੀ ਦੁਕਾਨ ਖੋਲਦਾ ਹੈ। ਉਹ ਸੇਲ ਦੇ ਜਰੀਏ ਵਧ ਤੋਂ ਵਧ ਲਾਭ ਕਮਾਉਣ ਬਾਰੇ ਸੋਚਦਾ ਹੈ। ਉਹ ਅਜਿਹਾ ਸੋਚਦੇ ਵਕਤ ਦੁਕਾਨਦਾਰੀ ਵਿੱਚ ਉਚਿਤ ਲਾਭ ਕਮਾਉਣ ਲਈ ਵਿਗਿਆਨਕ ਤੱਥਾਂ ਭਾਵ ਦੁਕਾਨ ਦਾ ਵਿਗਿਆਪਨ ਕਰਨਾ, ਗਾਹਕਾਂ ਨਾਲ ਚੰਗਾ ਵਿਵਹਾਰ, ਦੁਕਾਨ ਲਈ ਉਚਿਤ ਥਾਂ ਦੀ ਚੋਣ ਭਾਵ ਚੰਗੀ ਮਾਰਕੀਟ ਵਿੱਚ ਹੋਣ ਆਦਿ ਨੂੰ ਅੱਖੋਂ ਉਹਲੇ ਕਰਕੇ ਜੋਤਿਸ਼ੀ ਤੇ ਪਾਂਡੇ ਆਦਿ ਤੋਂ ਰਾਇ ਜਰੂਰ ਲੈਂਦਾ ਹੈ। ਉਹ ਵਿਅਕਤੀ ਅਜਿਹਾ ਇਸ ਲਈ ਸੋਚਦਾ ਹੈ ਕਿਉਂਕਿ ਉਹ ਬਚਪਨ ਤੋਂ ਹੀ ਅਜਿਹੇ ਮਾਹੌਲ ਵਿੱਚ ਪਲਿਆ ਤੇ ਵੱਡਾ ਹੋਇਆ ਹੈ ਜਿਥੇ ਰੂੜੀਵਾਦੀ ਵਿਚਾਰਾਂ ਤੇ ਅੰਧ ਵਿਸ਼ਵਾਸ਼ਾਂ ਦਾ ਬੋਲਬਾਲਾ ਰਿਹਾ ਹੈ ਅਤੇ ਉਹ ਜਿਸ ਵਰਤਮਾਨ ਸਮਾਜਿਕ ਮਾਹੌਲ ਵਿੱਚ ਵਿਚਰਦਾ ਹੈ ਉਥੇ ਵੀ ਅਜਿਹੇ ਤਰਕਹੀਣ ਵਿਚਾਰਾਂ ਨੂੰ ਪੂਰੀ ਸਮਾਜਿਕ ਮਾਨਤਾ ਹੁੰਦੀ ਹੈ।

ਇਸੇ ਤਰ੍ਹਾਂ ਹੀ ਵਿਆਹ ਆਦਿ ਪ੍ਰੋਗਰਾਮਾਂ ਸਮੇਂ ਵੀ ਵਕਤ, ਮੌਸਮ, ਪੈਸਾ, ਘਰ ਦੀ ਸਥਿਤੀ ਤੇ ਵਿਆਹ ਕਰਨ ਵਾਲੇ ਲੜਕੇ ਲੜਕੀਆਂ ਦੀ ਉਮਰ ਆਦਿ ਦੇਖਣ ਦੀ ਬਜਾਏ ਪਹਿਲਾਂ ਜੋਤਿਸ਼ੀ ਜਾਂ ਪੰਡਤ ਆਦਿ ਤੋਂ ਸ਼ੁਭ ਸ਼ਗਨ ਬਾਰੇ ਰਾਇ ਲਈ ਜਾਂਦੀ ਹੈ। ਇਹ ਪਾਖੰਡੀ ਆਪਣੇ ਕਥਿਤ ਤਰੀਕਿਆਂ ਦੁਆਰਾ ਸ਼ੁਭ ਮਹੂਰਤ ਕੱਢਦੇ ਹਨ ਜਿੰਨ੍ਹਾਂ ਦੀ ਕਿ ਵਿਗਿਆਨਕ ਪੱਖੋਂ ਕੋਈ ਮਹਾਨਤਾ ਨਹੀ ਹੁੰਦੀ। ਸਮਾਜ ਦੇ ਲੋਕ ਅਜਿਹਾ ਇਸ ਲਈ ਕਰਦੇ ਹਨ ਕਿਉਂਕਿ ਅਜਿਹੇ ਗੈਰ ਵਿਗਿਆਨਕ ਤੇ ਤਰਕਹੀਣ ਵਿਚਾਰਾਂ ਦਾ ਸਮਾਜ ਵਿੱਚ ਬੋਲ ਬਾਲਾ ਹੁੰਦਾ ਹੈ। ਚਾਹੇ ਇਹ ਸਾਰਿਆਂ ਨੂੰ ਹੀ ਪਤਾ ਹੁੰਦਾ ਹੈ ਕਿ ਸ਼ੁਭ ਮਹੂਰਤਾਂ ਤੇ ਕੀਤੇ ਵਿਆਹ ਵੀ ਬਹੁਤ ਵਾਰੀ ਬੁਰੀ ਤਰ੍ਹਾਂ ਅਸਫਲ ਹੋ ਜਾਂਦੇ ਹਨ। ਸ਼ਨੀਚਰਵਾਰ ਨੂੰ ਘਰ ਲੋਹਾ ਲਿਆਉਣ, ਮੰਗਲਵਾਰ ਨੂੰ ਹੇਅਰ ਕਟਿੰਗ ਕਰਾਉਣੀ, ਮੱਸਿਆ ਨੂੰ ਕੱਪੜੇ ਧੋਣੇ ਤੇ ਔਰਤਾਂ ਦੁਆਰਾ ਵੀਰਵਾਰ ਨੂੰ ਸਿਰ ਧੋਣਾ ਆਦਿ ਬਹੁਤ ਹੀ ਅਸ਼ੁਭ ਮੰਨੇ ਜਾਂਦੇ ਹਨ। ਆਖਿਰ ਇਹਨਾਂ ਅੰਧ ਵਿਸ਼ਵਾਸ਼ਾਂ ਪਿੱਛੇ ਕੋਈ ਤਰਕ ਜਾਂ ਵਿਗਿਆਨਕ ਦਲੀਲ ਕੰਮ ਕਰਦੀ ਹੈ ? ਸਵਾਲ ਦਾ ਜਵਾਬ ਇੱਕੋ ਹੀ ਹੈ, ਨਹੀਂ। ਫਿਰ ਇਹਨਾਂ ਤਰਕਹੀਣ ਵਿਚਾਰਾਂ ਨੂੰ ਮੰਨਣ ਵਾਲਾ ਮਨੁੱਖ ਅਸਲੀ ਤੌਰ ਤੇ ਵਿਗਿਆਨਕ ਯੁੱਗ ਦਾ ਮਨੁੱਖ ਨਹੀਂ ਹੁੰਦਾ।

ਅਜੋਕੇ ਤੇ ਪੁਰਾਤਨ ਸਮਾਜ ਨੂੰ ਤਰਕਹੀਣ ਤੇ ਗੈਰ

ਵਿਗਿਆਨਕ ਦਿਸ਼ਾ ਦੇਣ ਵਿੱਚ ਇੱਕ ਵਿਸ਼ੇਸ਼ ਲੁਟੇਰਾ ਸ਼੍ਰੇਣੀ ਦਾ ਹੀ ਹੱਥ ਨਜ਼ਰ ਆਉਂਦਾ ਹੈ। ਇਸ ਸ਼੍ਰੇਣੀ ਵਿੱਚ ਉਹ ਸਾਰੇ ਵਿਅਕਤੀ ਤੇ ਸਮੂਹ ਆਉਂਦੇ ਹਨ ਜਿਨ੍ਹਾਂ ਨੂੰ ਅੰਧ ਵਿਸ਼ਵਾਸ਼ਾਂ ਦੀ ਸਚਾਈ ਦਾ ਤਾਂ ਪੂਰਾ ਪਤਾ ਹੁੰਦਾ ਹੈ ਪਰ ਸਮਾਜ ਦੇ ਭੋਲੇ ਭਾਲੇ ਤੇ ਅਨਪੜ੍ਹ ਲੋਕਾਂ ਦਾ ਸ਼ੋਸ਼ਣ ਲਈ ਕਰਨ ਖਾਤਿਰ ਅਜਿਹੇ ਤਰਕਹੀਣ ਤੇ ਮਿਥਿਆ ਤੱਥਾਂ ਦਾ ਸਹਾਰਾ ਲੈਂਦੇ ਹਨ।

ਸਮਾਜ ਵਿੱਚ ਰਹਿਣ ਵਾਲੇ ਪਾਖੰਡੀ ਲੋਕ ਗੈਰ ਵਿਗਿਆਨਕ ਲੀਹਾਂ ਤੇ ਚੱਲਣ ਵਾਲੇ ਸਮਾਜ ਦੇ ਲੋਕਾਂ ਦੀ ਨਬਜ਼ ਚੰਗੀ ਤਰ੍ਹਾਂ ਪਛਾਣਦੇ ਹਨ। ਅਜਿਹੇ ਪਾਖੰਡੀਆਂ ਦਾ ਇੱਕੋ ਇੱਕ ਮਕਸਦ ਆਪਣਾ ਤੋਰੀ ਫੁਲਕਾ ਕੁਸ਼ਲਤਾ ਨਾਲ ਚਲਾਉਣਾ ਹੁੰਦਾ ਹੈ। ਅਜਿਹੇ ਪਾਖੰਡੀ ਸਮਾਜ ਦੇ ਭੋਲੇ ਭਾਲੇ ਤੇ ਸਧਾਰਣ ਬੁੱਧੀ ਵਾਲੇ ਲੋਕਾਂ ਨੂੰ ਪੂਛ ਪਿੱਛੇ ਬੰਨ੍ਹੇ ਰੋੜੇ ਵਾਂਗੂੰ ਲਮਕਾਈ ਰਖਦੇ ਹਨ। ਤਰਕ ਨਾਲ ਸੋਚਣਾ ਧਾਰਮਿਕ ਭਾਵਨਾ ਦੀ ਉਲੰਘਣਾ ਹੀ ਮੰਨਿਆ ਜਾਂਦਾ ਹੈ।

ਪਲ-ਪਲ ਵਿਗਿਆਨ ਦੇ ਸਹਾਰੇ ਜੀਣ ਵਾਲੇ ਇਹ ਪਾਖੰਡੀ ਵਿਗਿਆਨ ਨੂੰ ਹੀ ਮਨੁੱਖ ਦੀ ਮੁਕਤੀ ਲਈ ਅੜਿੱਕਾ ਸਮਝਦੇ ਹਨ। ਸ਼ਾਇਦ ਵਿਗਿਆਨ ਦੇ ਪ੍ਰਸਾਰ ਕਾਰਨ ਇਹਨਾਂ ਪਾਖੰਡੀਆਂ ਦੇ ਕਲਿਆਣ ਦੇ ਰਾਹਾਂ ਵਿੱਚ ਰੋੜਾ ਜ਼ਰੂਰ ਪੈਦਾ ਹੋ ਗਿਆ ਹੈ। ਉਹਨਾਂ ਅਨੁਸਾਰ ਵਿਗਿਆਨਕ ਸੋਚ ਆਤਮਾ ਤੇ ਪ੍ਰਮਾਤਮਾ ਵਿਚਕਾਰ ਮਿਲਣ ਨੂੰ ਰੋਕਣ ਲਈ ਸਭ ਤੋਂ ਵੱਡਾ ਅੜਿੱਕਾ ਹੈ। ਇਸ ਕਾਰਨ ਸਮਾਜ ਦੇ ਭੋਲੇ-ਭਾਲੇ ਲੋਕਾਂ ਦਾ ਅੰਤਿਮ ਨਿਸ਼ਾਨਾ ਤਾਂ ਲੁਟੇਰੀ ਜਮਾਤ ਵਲੋਂ ਉਹਨਾਂ ਦੇ ਦਿਲੋ-ਦਿਮਾਗ ਵਿੱਚ ਵਸਾਏ ਕਾਲਪਨਿਕ ਸਵਰਗ ਤੇ ਰੱਬ ਨੂੰ ਪ੍ਰਾਪਤ ਕਰਨਾ ਹੀ ਰਹਿ ਜਾਂਦਾ ਹੈ। ਜਿਸ ਨੂੰ ਨਾ ਤਾਂ ਅਜੇ ਤੱਕ ਕਿਸੇ ਨੇ ਦੇਖਿਆ ਹੈ ਤੇ ਨਾ ਹੀ ਇਸ ਦੀ ਹੋਂਦ ਸਿੱਧ ਹੁੰਦੀ ਹੈ। ਦੋ-ਟੁੱਕ ਸ਼ਬਦਾਂ ਵਿੱਚ ਅਜਿਹੇ ਕਾਲਪਨਿਕ ਸਵਰਗ ਤੇ ਰੱਬ ਦੀ ਕੋਈ ਹੋਂਦ ਨਹੀਂ ਹੈ। ਪਾਖੰਡੀ ਲੋਕ ਭੂਤ ਪ੍ਰੇਤਾਂ ਦੇਵੀ ਦੇਵਤਿਆਂ ਤੇ ਪੀਰਾਂ ਆਦਿ ਦੀ ਹੋਂਦ ਦਰਸਾਕੇ ਸਮਾਜ ਦੇ ਭੋਲੇ-ਭਾਲੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਅਸਲ ਵਿੱਚ ਭੂਤ ਪ੍ਰੇਤ ਦੇਵੀ ਦੇਵਤੇ ਪੀਰਾਂ ਤੇ ਰੂਹਾਂ ਦੀ ਕੋਈ ਹੋਂਦ ਨਹੀਂ ਹੈ। ਇਹ ਕਮਜ਼ੋਰ ਦਿਲਾਂ-ਮਨਾਂ ਦੇ ਵਹਿਮ ਮਾਤਰ ਹੀ ਹਨ।

ਸਾਡੇ ਦੇਸ਼ ਵਿੱਚ ਸਿੱਖਿਆ ਤੇ ਸਾਇੰਸ ਦੇ ਪ੍ਰਸਾਰ ਦੀ ਘਾਟ ਕਾਰਨ ਅੰਧ ਵਿਸ਼ਵਾਸ਼ ਹਾਲੇ ਤਕ ਵੀ ਸਾਡੇ ਸਮਾਜ ਨੂੰ ਘੁਣ ਵਾਂਗ ਖਾ ਰਹੇ ਹਨ। ਵਿਗਿਆਨ, ਸਿੱਖਿਆ ਤੇ ਤਰਕਸ਼ੀਲਤਾ ਦਾ ਵੱਧ ਤੋਂ ਵੱਧ ਪ੍ਰਚਾਰ ਕਰਕੇ ਤੇ ਇਹਨਾਂ ਦੀ ਰੋਸ਼ਨੀ ਆਮ ਜਨਤਾ ਤੱਕ ਪਹੁੰਚਾਕੇ ਹੀ ਸਮਾਜ ਨੂੰ ਅੰਧ ਵਿਸ਼ਵਾਸ਼ਾਂ ਦੇ ਪੰਜੇ ਤੋਂ ਮੁਕਤ ਕਰਵਾਇਆ ਜਾ ਸਕਦਾ ਹੈ। ਆਓ ਵਿਗਿਆਨ, ਸਿੱਖਿਆ ਤੇ ਤਰਕਸ਼ੀਲਤਾ ਦਾ ਵੱਧ ਤੋਂ ਵੱਧ ਪ੍ਰਚਾਰ ਕਰਕੇ ਆਪਣੇ ਸਮਾਜ ਨੂੰ ਉਸਾਰੂ, ਸਦਾਚਾਰਕ, ਸਿਹਤਮੰਦ ਤੇ ਵਿਗਿਆਨਕ ਲੀਹਾਂ ਤੇ ਪਾਈਏ।

– ਸੀਤਾ ਰਾਮ ਰੈਸ਼ਨੇਲਿਸਟ
(ਕਾਰਜਕਾਰੀ ਮੈਂਬਰ, ਤਰਕਸ਼ੀਲ ਲਾਇਬਰੇਰੀ)
ਚੂਹੜੀ ਵਾਲਾ ਧੰਨਾ (ਫਿਰੋਜ਼ਪੁਰ)

---

## ਕਦ ਤੱਕ......?

ਫੋਕੇ ਰਸਮੋਂ ਰਿਵਾਜ਼ਾਂ 'ਚ ਗ੍ਰਸਤ ਏਸ ਸਮਾਜ ਦੇ,
ਤਾਨ੍ਹਿਆਂ ਤੋਂ ਤੰਗ ਆ ਕੇ ਕਦ ਤੱਕ ਮਾਰੇਂਗੀ,
ਆਪਣੀਆਂ ਹੀ ਢਿੱਡੋਂ ਜਾਈਆਂ ਧੀਆਂ ਨੂੰ ?
ਮੇਰਾ ਸੁਆਲ ਇੱਕ ਨਸਰੀਨਾਂ ਨੂੰ ਨਹੀਂ,
ਧੀਆਂ ਪੁੱਤਾਂ ਵਿਚਲੇ ਫਰਕ ਨੂੰ ਨਾਪਦੀ,
ਧਾਰਮਿਕ ਢੌਂਗਾਂ, ਫੋਕੇ ਰਸਮੋਂ ਰਿਵਾਜ਼ਾਂ ਵਿੱਚ,
ਗ੍ਰਸਤ ਸਮੁੱਚੀ ਔਰਤ ਜਾਤ ਨੂੰ ਹੈ
`ਕਾਤਲ ਡਾਕਟਰ ਤੇ ਉਨ੍ਹਾਂ ਮਾਵਾਂ ਨੂੰ ਹੈ
ਜੋ ਜਨਮ ਤੋਂ ਵੀ ਪਹਿਲਾਂ ਕਤਲ ਕਰਦੀਆਂ ਨੇ,
ਆਪਣੀਆਂ ਮਸੂਮ ਧੀਆਂ ਨੂੰ।
ਪੁੱਤਰ ਦੀ ਲਾਲਸਾ ਵਿੱਚ
ਪਾਗਲਪਣ ਦੀ ਘੱਟੀ ਘੱਟ ਕੇ
ਕਦ ਤੱਕ.....,
ਡੁਬੋਂਗੀ ਨਹਿਰਾਂ ਅੰਦਰ........?
ਕਦ ਤੱਕ........ਕਦ ਤੱਕ.......ਕਰੇਂਗੀ ਏਦਾਂ ?
ਸਮਾਜ ਦੇ ਫੋਕੇ ਰਿਵਾਜ਼ਾਂ ਵਹਿਮਾਂ ਤੋਂ ਉੱਚੀ ਉਠ,
ਧੀ ਨੂੰ ਪੁੱਤਰ ਦੇ ਬਰਾਬਰ ਸਮਝ
ਵਿੱਦਿਆ ਦਾ ਹਥਿਆਰ ਦੇ ਕੇ,
ਸਮਾਜ ਅੰਦਰ ਸਿਰ ਉੱਚਾ ਕਰਕੇ
ਜੀਣ ਦੀ ਜਾਚ ਦੱਸ.........ਜੀਣ ਦੀ ਜਾਚ ਦੱਸ।

ਅਮਰਜੀਤ ਕੌਰ (ਬਠਿੰਡਾ)



# ਸਰਗਰਮੀਆਂ

ਤਰਕਸ਼ੀਲਾਂ ਦੀ ਸਟਾਲ ਪਹਿਲੇ ਨੰਬਰ ਤੇ--

ਤਰਕਸ਼ੀਲਾਂ ਦੀ ਇਲਾਕਾ ਇਕਾਈ ਬਠਿੰਡਾ ਤੇ ਇਕਾਈ ਰਾਮਪੁਰਾ ਵੱਲੋਂ ਖੇਤੀ ਖੋਜ ਕੇਂਦਰ ਬਠਿੰਡਾ ਵਿਖੇ ਖੇਤੀਬਾੜੀ ਯੂਨੀਵਰਸਿਟੀ ਵਲੋਂ ਲਗਾਏ ਗਏ ਕਿਸਾਨ ਮੇਲੇ 'ਚ ਆਪਣੀ ਸਟਾਲ ਲਾਈ। ਤਰਕਸ਼ੀਲ ਆਗੂਆਂ ਨੇ ਸਾਰਾ ਦਿਨ 'ਜਾਦੂ ਇੱਕ ਕਲਾ ਹੈ' ਦੇ ਨਾਂ ਤੇ ਹੱਥ ਦੀ ਸਫਾਈ ਦੇ ਟ੍ਰਿੱਕ ਵਿਖਾ ਕੇ ਵਹਿਮਾਂ ਭਰਮਾਂ ਦਾ ਪਰਦਾ ਚਾਕ ਕਰਨ ਦਾ ਯਤਨ ਕੀਤਾ। ਕਿਸਾਨਾਂ ਦੀਆਂ ਟੋਲੀਆਂ ਨੇ ਤਰਕਸ਼ੀਲਾਂ ਦੇ ਪ੍ਰੋਗਰਾਮ ਵਿੱਚ ਡੂੰਘੀ ਦਿਲਚਸਪੀ ਦਿਖਾਈ। ਇਸ ਮੌਕੇ ਤੇ ਤਰਕਸ਼ੀਲ ਪ੍ਰਦਰਸ਼ਨੀ ਤੇ ਸਾਹਿਤ ਦੀ ਸਟਾਲ ਵੀ ਲਾਈ ਗਈ।

ਮੇਲੇ ਦੇ ਮੁੱਖ ਮਹਿਮਾਨ ਸ਼੍ਰੀ ਅਮਰੀਕ ਸਿੰਘ ਪੂਨੀ ਆਈ. ਏ. ਐਸ., ਮੁੱਖ ਸਕੱਤਰ ਪੰਜਾਬ ਸਰਕਾਰ ਨੇ ਸਟਾਲਾਂ ਦਾ ਮੁਆਇਨਾ ਕਰਨ ਉਪਰੰਤ ਲਗਭਗ 100 ਸਟਾਲਾਂ ਵਿੱਚੋਂ ਸੁਸਾਇਟੀ ਦੀ ਸਟਾਲ ਪਹਿਲਾ ਇਨਾਮ ਦਿੱਤਾ।

---

ਬੁਲਾਡੇਵਾਲਾ ਪਿੰਡ ਵਿਖੇ ਨਹਿਰੂ ਯੁਵਕ ਕੇਂਦਰ ਦੇ ਸਹਿਯੋਗ ਨਾਲ ਪੇਂਡੂ ਵਿਕਾਸ ਕੈਂਪ ਲਾਇਆ ਗਿਆ। ਕਈ ਦਿਨ ਚੱਲੇ ਇਸ ਪ੍ਰੋਗਰਾਮ ਦੇ ਆਖਰੀ ਦਿਨ ਸਭਿਆਚਾਰਕ ਪ੍ਰੋਗਰਾਮ ਪੇਸ਼ ਕੀਤਾ ਗਿਆ। ਪਿੰਡ ਦੇ ਨੌਜਵਾਨਾਂ ਤੋਂ ਬਿਨ੍ਹਾਂ ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਸ਼ਾਨਦਾਰ ਗੀਤ ਪੇਸ਼ ਕੀਤੇ। ਬਠਿੰਡਾ ਇਕਾਈ ਵੱਲੋਂ ਜਾਦੂ ਦੇ ਟ੍ਰਿਕ ਵਿਖਾ ਕੇ ਤਰਕਸ਼ੀਲ ਵਿਚਾਰਧਾਰਾ ਦਾ ਪ੍ਰਚਾਰ ਕੀਤਾ ਗਿਆ।

---

ਪਿੰਡ ਦੌਲਾ ਵਿਖੇ ਇੱਕ ਅਧਿਆਪਕ ਸ੍ਰੀ ਸੀਤਾ ਰਾਮ ਦੀ ਵਿਦਾਇਗੀ ਪਾਰਟੀ ਉਪਰ ਸਕੂਲ ਦੇ ਸਟਾਫ ਤੇ ਪਿੰਡ ਨਿਵਾਸੀਆਂ ਦੇ ਸਹਿਯੋਗ ਨਾਲ ਸਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ। ਗੁਰਸ਼ਰਨ ਜੀ ਦੀ ਟੀਮ ਨੇ ਨਾਟਕ ਪੇਸ਼ ਕੀਤੇ। ਜਗਸੀਰ ਜੀਦਾ ਤੇ ਸਾਥੀਆਂ ਵਲੋਂ ਤਰਕਸ਼ੀਲ ਵਿਚਾਰਧਾਰਾ ਵਾਲੇ ਗੀਤ ਪੇਸ਼ ਕੀਤੇ ਗਏ। ਗੁਰਚਰਨ ਖੇਮੋਆਣਾ ਨੇ ਵਹਿਮਾਂ ਭਰਮਾਂ, ਅੰਧ ਵਿਸ਼ਵਾਸ਼ਾਂ ਵਿਰੁੱਧ ਲੋਕਾਂ ਜਾਗਰੂਕ ਕਰਨ ਵਾਸਤੇ ਆਪਣੇ ਵਿਚਾਰ ਸਾਂਝੇ ਕੀਤੇ। ਰਾਮ ਸਿੰਘ ਨਿਰਮਾਣ ਨੇ 'ਜਾਦੂ' ਦੇ ਟ੍ਰਿਕ ਪੇਸ਼ ਕੀਤੇ।

---

26 ਜਨਵਰੀ ਨੂੰ ਜੰਡਾਵਾਲੀ (ਰਾਜਸਥਾਨ) ਵਿਖੇ ਸ੍ਰੀਮਤੀ ਜਸਵੰਤ ਕੌਰ ਵੱਲੋਂ ਚਲਾਏ ਜਾ ਰਹੇ ਪਬਲਿਕ ਸਕੂਲ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਆਗੂ ਗੁਰਚਰਨ ਖੇਮੋਆਣਾ ਵੱਲੋਂ ਵਹਿਮਾਂ - ਭਰਮਾਂ ਦਾ ਖੰਡਨ ਕਰਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਤਰਕਸ਼ੀਲ ਨਜ਼ਰੀਏ ਦੇ ਗੀਤ ਪੇਸ਼ ਕੀਤੇ ਗਏ। ਸਕੂਲ ਦੇ ਬੱਚਿਆਂ ਨੇ ਵੀ ਆਪਣੀਆਂ ਕਾਫੀ ਆਈਟਮਾਂ ਪੇਸ਼ ਕੀਤੀਆਂ।

---

ਇਕਾਈ ਹੁਸ਼ਿਆਰਪੁਰ :-

ਮਿਤੀ 26-2-95 ਨੂੰ ਲੋਕ ਭਲਾਈ ਸਭਾ ਖੁੱਡਾ ਜਿਲਾ ਹੁਸ਼ਿਆਰਪੁਰ ਵੱਲੋਂ ਸ੍ਰੀ ਗੁਰਸ਼ਰਨ ਸਿੰਘ ਜੀ ਦੇ ਡਰਾਮਿਆਂ ਦਾ ਪ੍ਰੋਗਰਾਮ ਰੱਖਿਆ ਗਿਆ ਅਤੇ ਤਰਕਸ਼ੀਲ ਸੁਸਾਇਟੀ ਹੁਸ਼ਿਆਰਪੁਰ ਨੂੰ ਵੀ ਪ੍ਰੋਗਰਾਮ ਦੇਣ ਲਈ ਬੁਲਾਇਆ ਗਿਆ। ਇਸ ਵਿੱਚ ਸ੍ਰੀ ਤੇਜਪਾਲ ਨੇ ਜਾਦੂ ਦਾ ਸ਼ੋਅ ਕੀਤਾ ਅਤੇ ਤਰਕਸ਼ੀਲ ਨਜ਼ਰੀਏ ਤੋਂ ਇਨ੍ਹਾਂ ਦੇ ਭੇਦ ਸਪਸ਼ਟ ਕੀਤੇ। ਇਸ ਉਪਰੰਤ ਸ੍ਰੀ ਸੁਖਜੀਵਨ ਕੁਮਾਰ ਨੇ ਕੁਝ ਵਿਗਿਆਨਿਕ ਟਰਿੱਕ ਕਰਕੇ ਦਿਖਾਏ। ਉਹਨਾਂ ਨੂੰ ਸਪਸ਼ਟ ਕੀਤਾ ਅਤੇ ਤਰਕਸ਼ੀਲ ਸੁਸਾਇਟੀ ਦੀ ਆਮ ਸਮਝ ਤੇ ਨਜ਼ਰੀਆ ਪੇਸ਼ ਕੀਤਾ। ਜਿਸ ਤੋਂ ਪ੍ਰਭਾਵਤ ਹੋ ਕੇ ਸ੍ਰੀ ਸ਼ੀਤਲ ਸਿੰਘ ਗਿੱਲ ਜਨਰਲ ਸਕੱਤਰ ਇੰਡੀਅਨ ਵਰਕਰ ਐਸੋਸੀਏਸ਼ਨ ਇੰਗਲੈਂਡ ਨੇ ਆਪਣੇ ਪਿੰਡ ਝੀਗੜ ਕਲਾਂ ਵਿਖੇ ਪ੍ਰੋਗਰਾਮ ਦਾ ਆਯੋਜਨ ਕੀਤਾ। ਜਿਸ ਵਿੱਚ ਕੁਝ ਕਾਰਨਾਂ ਕਰਕੇ ਸ੍ਰੀ ਗੁਰਸ਼ਰਨ ਸਿੰਘ ਜੀ ਤਾਂ ਨਹੀਂ ਪਹੁੰਚ ਸਕੇ ਸੋ ਰਾਤ ਦਾਂ ਸਾਢੇ ਤਿੰਨ ਘੰਟੇ ਦਾ ਪ੍ਰੋਗਰਾਮ ਸੁਖਜੀਵਨ ਕੁਮਾਰ ਜੋਨ ਆਰਗੇਨਾਈਜ਼ਰ ਅਤੇ ਸ੍ਰੀ ਤੇਜ ਪਾਲ ਵਲੋਂ ਪੇਸ਼ ਕੀਤਾ ਗਿਆ ਜੋ ਬਹੁਤ ਪ੍ਰਭਾਵਸ਼ਾਲੀ ਸੀ। ਪਿੰਡ ਦੇ ਸਰਪੰਚ ਨੇ ਆਪਣੇ ਪਿੰਡ ਨੂੰ ਵਹਿਮ ਭਰਮ ਰਹਿਤ ਕਰਨ ਲਈ ਸਾਰੀਆਂ ਕੋਸ਼ਿਸ਼ਾਂ ਜੁਟਾਉਣ ਦਾ ਵਾਅਦਾ ਕੀਤਾ ਅਤੇ ਸ੍ਰੀ ਸ਼ੀਤਲ ਸਿੰਘ ਗਿੱਲ ਨੇ ਆਪਣੇ ਵਿਚਾਰ ਰਖਦਿਆਂ ਕਿਹਾ "ਤਰਕਸ਼ੀਲ ਹੀ ਅੱਜ ਦੇ ਸਮੇਂ ਦੇ ਉਹ ਵਿਗਿਆਨਕ ਲੋਕ ਹਨ ਜੋ ਅਸਲ ਲੋਕ ਚੇਤਨਾ ਲਈ ਕੰਮ ਕਰ ਰਹੇ ਹਨ। ਮੈਂ ਤਰਕਸ਼ੀਲ ਸੁਸਾਇਟੀ ਨੂੰ ਦੇਸ਼ ਅਤੇ ਵਿਦੇਸ਼ਾਂ ਵਿੱਚ ਹਰਮਨ ਪਿਆਰਾ ਕਰਨ ਲਈ ਕੋਸ਼ਿਸ਼ਾਂ ਕਰਾਂਗਾ। ਤਾਂ ਜੋ ਸਾਡਾ ਭਵਿੱਖ, ਸਾਡੀ ਆਉਣ ਵਾਲੀ ਨਸਲ ਵਿਗਿਆਨਕ ਦ੍ਰਿਸ਼ਟੀ ਕੋਣ ਵਾਲੀ ਹੋਵੇ।"

ਇਕਾਈ ਖਮਾਣੋਂ :-

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਖਮਾਣੋਂ (ਫਤਿਹਗੜ੍ਹ ਸਾਹਿਬ) ਵੱਲੋਂ ਖਮਾਣੋਂ ਸਕੂਲ ਦੇ ਕੰਪਲੈਕਸ ਵਿੱਚ ਵਿਦਿਆਰਥੀਆਂ ਤੇ ਲੋਕਾਂ ਦੇ ਅੰਦਰ ਤਰਕਸ਼ੀਲ ਦੇ ਵਿਗਿਆਨਕ ਨਜ਼ਰੀਏ ਪ੍ਰਫੁੱਲਤ ਕਰਨ ਲਈ ਇੱਕ ਵਿਸ਼ਾਲ ਤਰਕਸ਼ੀਲ ਮੇਲਾ ਆਯੋਜਿਤ ਕੀਤਾ ਗਿਆ ਜਿਸ ਦਾ ਉਦਘਾਟਨ ਸਕੂਲ ਦੇ ਪ੍ਰਿੰਸੀਪਲ ਸ : ਬਲੌਰ ਸਿੰਘ ਨੇ ਕੀਤਾ। ਇਸ ਮੇਲੇ ਦੇ ਮੁੱਖ ਮਹਿਮਾਨ ਸ. ਸਵਰਨ ਸਿੰਘ ਭੰਗੂ

ਉਥੇ ਪੱਤਰਕਾਰ ਤੇ ਪ੍ਰਧਾਨ ਚੇਤਨਾ ਮੰਚ ਚਮਕੌਰ ਸਾਹਿਬ ਸਨ। ਇਸ ਮੇਲੇ ਵਿੱਚ ਲੋਕ ਕਲਾ ਮੰਚ ਮਾਛੀਵਾੜਾ ਵਲੋਂ ਅੰਧ ਵਿਸ਼ਵਾਸ਼ਾਂ ਤੇ ਕਰਾਰੀ ਸੱਟ ਮਾਰਦੇ ਤੇ ਤਰਕਸ਼ੀਲਤਾ ਦਾ ਪ੍ਰਚਾਰ ਕਰਦੇ ਦੋ ਨਾਟਕ '.....ਤੇ ਦੇਵ ਪੁਰਸ਼ ਹਾਰ ਗਏ' ਅਤੇ 'ਸੁੱਕੀ ਕੁੱਖ' ਅਤੇ ਇੱਕ ਕੋਰੀਓਗ੍ਰਾਫੀ 'ਹਾੜੀਆਂ ਸਾਉਣੀਆਂ' ਪੇਸ਼ ਕੀਤੇ ਗਏ, ਜਿਨਾਂ ਨੂੰ ਸਕੂਲ ਦੇ ਵਿਦਿਆਰਥੀਆਂ, ਅਧਿਆਪਕਾਂ ਅਤੇ ਆਲੇ ਦੁਆਲੇ ਦੇ ਪਿੰਡਾਂ ਤੋਂ ਆਏ ਸੈਂਕੜੇ ਔਰਤਾਂ ਮਰਦਾਂ ਤੇ ਬੱਚਿਆਂ ਨੇ ਬਹੁਤ ਹੀ ਦਿਲਚਸਪੀ ਨਾਲ ਵੇਖਿਆ। ਜਾਦੂਗਰ ਬਾਬਾ ਬੰਤ ਸਿੰਘ, ਸਤਪਾਲ ਮਾਜਰੀ ਅਤੇ ਜਾਦੂਗਰ ਹਰਦੀਪ ਜਲੰਧਰੀ ਤੇ ਰਾਜ ਕੁਮਾਰ ਨੇ ਜਿੱਥੇ ਜਾਦੂ ਦੇ ਟ੍ਰਿਕਾਂ ਰਾਹੀ ਪੂਰਾ ਰੰਗ ਬੰਨ੍ਹਿਆ ਉਥੇ ਜਾਦੂ ਦੇ ਟ੍ਰਿਕਾਂ ਨੂੰ ਵਰਤ ਕੇ ਲੋਕਾਂ ਨੂੰ ਗੁੰਮਰਾਹ ਕਰਨ ਵਾਲੇ ਬਾਬਿਆਂ ਸਾਧੂਆਂ ਤੋਂ ਸੁਚੇਤ ਰਹਿਣ ਦਾ ਸੰਦੇਸ਼ ਦਿੱਤਾ। ਮੇਲੇ ਵਿੱਚ ਖਮਾਣੋਂ ਇਲਾਕੇ ਦੇ ਉਭਰਦੇ ਗਾਇਕਾਂ ਗੁਰਬਖਸ਼ ਸ਼ੌਂਕੀ, ਕਸ਼ਮੀਰਾ ਸਾਨੀ, ਕਮਲਜੀਤ ਤੇ ਗੁਰਿੰਦਰ ਗਿੰਦੀ ਨੇ ਅਗਾਂਹਵਧੂ ਗੀਤਾਂ ਰਾਹੀਂ ਮਨੋਰੰਜਨ ਕੀਤਾ। ਲੋਕ ਸੰਗੀਤ ਮੰਡਲੀ ਢਾਂਜਲੀ ਨੇ ਵਾਰਾਂ ਗਾ ਕੇ ਪ੍ਰੋਗਰਾਮ ਨੂੰ ਵੱਖਰੇ ਰੰਗ ਵਿਚ ਰੰਗ ਦਿੱਤਾ। ਖਮਾਣੋਂ ਸਕੂਲ ਦੇ ਛੋਟੇ ਛੋਟੇ ਵਿਦਿਆਰਥੀਆਂ ਨੇ ਵੀ ਆਪਣੇ ਗੀਤਾਂ ਤੇ ਸਕਿੱਟਾਂ ਰਾਹੀ ਆਪਣੀ ਹੋਂਦ ਦਰਸਾਈ। ਮੇਲੇ ਵਿੱਚ ਚਮਕੌਰ ਸਾਇਬ ਇਕਾਈ ਵਲੋਂ ਇੱਕ ਵਿਸ਼ਾਲ ਤਰਕਸ਼ੀਲ ਪ੍ਰਦਰਸ਼ਨੀ ਵੀ ਲਗਾਈ ਗਈ। ਜਿਸ ਵਿੱਚ ਤਰਕਸ਼ੀਲ ਲਹਿਰ ਨਾਲ ਸਬੰਧਿਤ ਕਿਤਾਬਾਂ ਰੱਖੀਆਂ ਸਨ। ਉਥੇ ਮਾਨਸਿਕ ਰੋਗੀਆਂ ਸਬੰਧੀ ਵੱਖ-ਵੱਖ ਅਖਬਾਰਾਂ ਦੀਆਂ ਸੈਂਕੜੇ ਕਤਾਰਾਂ ਦੀ ਨੁਮਾਇਸ਼ ਵੀ ਲਗਾਈ ਗਈ। ਇਸ ਮੌਕੇ ਤੇ ਤਰਕਸ਼ੀਲ ਸੁਸਾਇਟੀ ਖਮਾਣੋਂ ਵਲੋਂ ਵਿਦਿਅਕ, ਵਿਗਿਆਨ ਅਤੇ ਖੇਡਾਂ ਦੇ ਖੇਤਰ ਵਿਚ ਜਿਲ੍ਹਾ ਪੱਧਰ ਤੇ ਪ੍ਰਾਪਤੀਆਂ ਕਰਨ ਵਾਲੇ ਵਿਦਿਆਰਥੀਆਂ ਨੂੰ ਇਨਾਮਾਂ ਤੇ ਸਨਮਾਨ-ਪੱਤਰਾਂ ਨਾਲ ਸਨਮਾਨਿਆ ਗਿਆ। ਇਹ ਇਨਾਮ ਤੇ ਸਨਮਾਨ-ਪੱਤਰ ਮੁੱਖ ਮਹਿਮਾਨ ਸਵਰਨ ਸਿੰਘ ਭੰਗੂ, ਸ੍ਰੀ ਪਰਮਜੀਤ ਸਿੰਘ ਲੱਖੇਵਾਲ ਜਿਲ੍ਹਾ ਪ੍ਰੀਸ਼ਦ ਮੈਂਬਰ ਰੋਪੜ, ਅਤੇ ਸ : ਧਰਮ ਸਿੰਘ ਕੰਗ ਤੇ ਪ੍ਰਿੰਸੀਪਲ ਬਲੌਰ ਸਿੰਘ ਨੇ ਬਾਹਰੋਂ ਆਏ ਲੋਕਾਂ ਨੂੰ ਜੀ ਆਇਆਂ ਕਹਿੰਦਿਆਂ ਵਿਦਿਆਰਥੀਆਂ ਅੰਦਰ ਵਿਗਿਆਨਕ ਤੇ ਤਰਕਸ਼ੀਲ ਦ੍ਰਿਸ਼ਟੀਕੋਣ ਪੈਦਾ ਕਰਨ ਵਾਲਾ ਅਜਿਹਾ ਤਰਕਸ਼ੀਲ ਪ੍ਰੋਗਰਾਮ ਆਯੋਜਿਤ ਕਰਨ ਲਈ ਤਰਕਸ਼ੀਲ ਸੁਸਾਇਟੀ ਦੀ ਸ਼ਲਾਘਾ ਕੀਤੀ।

– ਅਮਰਦੀਪ

ਬਾਘਾਪੁਰਾਣਾ–

ਪਿਛਲੇ ਦਿਨੀ ਪਿੰਡ ਦਾਇਆ ਵਿਖੇ ਸਾਥੀ ਮਲਕੀਤ ਦੀ ਬਰਸੀ ਮਨਾਈ ਗਈ ਜਿੱਥੇ ਤਰਕਸ਼ੀਲ ਸੁਸਾਇਟੀ ਇਕਾਈ ਬਾਘਾਪੁਰਾਣਾ ਵੱਲੋਂ ਨਾਟਕ '.....ਤੇ ਦੇਵ ਪੁਰਸ਼ ਹਾਰ ਗਏ' ਅਤੇ 'ਪੰਘੂੜਾ' ਖੇਡੇ ਗਏ। ਸਕੱਤਰ ਰਾਜੀਵ ਵਲੋਂ ਵਹਿਮਾਂ ਭਰਮਾਂ ਦੇ ਜਾਲ ਵਿਚ ਫਸਾ ਕੇ ਪਾਖੰਡੀ ਸਾਧਾਂ ਵਲੋਂ ਹੁੰਦੀ ਲੁੱਟ ਖਸੁੱਟ ਪ੍ਰਤੀ ਲੋਕਾਂ ਨੂੰ ਜਾਗਰੂਕ ਕੀਤਾ ਗਿਆ।

ਪਿੰਡ ਬਰਾਜ ਵਿਖੇ ਵੀ ਤਰਕਸ਼ੀਲ ਮੇਲਾ ਲਗਾਇਆ ਗਿਆ ਤੇ ਪਾਖੰਡੀ ਸਾਧਾਂ ਦੇ ਪਰਦੇ ਫਾਸ਼ ਕੀਤੇ ਗਏ ਸਿਰਲੇਖ ਹੇਠ ਪ੍ਰਦਰਸ਼ਨੀ ਵੀ ਲਗਾਈ ਜੋ ਲੋਕਾਂ ਦੀ ਵਿਸ਼ੇਸ਼ ਖਿੱਚ ਦਾ ਕਾਰਨ ਸੀ। ਇਸ ਤੋਂਇਲਾਵਾ ਨਾਟਕ '...ਤੇ ਦੇਵ ਪੁਰਸ਼ ਹਾਰ ਗਏ' ਖੇਡਿਆ ਗਿਆ ਤੇ ਗੁਰਸ਼ਰਨ ਸਿੰਘ ਵਲੋਂ ਲੋਕ ਪੱਖੀ ਨਾਟਕਾਂ ਦੀ ਪੇਸ਼ਕਾਰੀ ਨੇ ਲੋਕਾਂ ਨੂੰ 5 ਘੰਟੇ ਲਗਾਤਾਰ ਕੀਲ ਕੇ ਬਿਠਾਈ ਰੱਖਿਆ। ਇਕਾਈ ਬਰਾਜ ਵਲੋਂ ਗੁਰਸ਼ਰਨ ਭਾਅ ਜੀ ਨੂੰ ਮੋਮੈਂਟੋ ਨਾਲ ਤੇ ਸ਼ਾਲ ਨਾਲ ਸਨਮਾਨਿਤ ਕੀਤਾ ਗਿਆ।

'ਸ਼ਹੀਦ ਭਗਤ ਸਿੰਘ ਕਲੱਬ' ਚੰਨੂੰ ਵਾਲਾ ਵਲੋਂ ਪਿੰਡ ਚੰਨੂੰ ਵਾਲਾ ਵਿਖੇ ਇੱਕ ਸਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ਗੁਰਸ਼ਰਨ ਸਿੰਘ ਨੇ ਤਿੰਨ ਨਾਟਕ ਖੇਡੇ। ਇਸ ਸਭਿਆਚਾਰਕ ਪ੍ਰੋਗਰਾਮ ਵਿੱਚ ਤਰਕਸ਼ੀਨ ਇਕਾਈ ਬਾਘਾ ਪੁਰਾਣਾ ਵਲੋਂ ਉਚੇਚੇ ਤੌਰ ਤੇ ਟਰਿੱਕਾਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿੱਚ ਮਲਕੀਤ ਤੇ —— ਵਲੋਂ ਪਾਖੰਡੀ ਸਾਧਾਂ ਵਲੋਂ ਕੀਤੀ ਜਾਂਦੀ ਲੁੱਟ ਘਸੁੱਟ ਲਈ ਲੋਕਾਂ ਨੂੰ ਜਾਗਰੂਕ ਕੀਤਾ ਤੇ ੨ ਅਪ੍ਰੈਲ ਨੂੰ ਹੋ ਰਹੇ ਤਰਕਸ਼ੀਲ ਮੇਲੇ ਵਿੱਚ ਪਾਖੰਡੀ ਸਾਧਾਂ ਨੂੰ ਪਹੁੰਚਣ ਲਈ ਖੁੱਲ੍ਹਾ ਚੈਲਿੰਜ ਕੀਤਾ ਕਿ ਜੇਕਰ ਕੋਈ ਵੀ ਪਾਖੰਡੀ ਸਾਧ ਆਪਣੇ ਕੋਲ ਗੈਬੀ ਸ਼ਕਤੀ ਹੋਣ ਦਾ ਦਾਅਵਾ ਕਰਦਾ ਹੈ ਤਾਂ ਤਰਕਸ਼ੀਲ ਮੇਲੇ ਵਿੱਚ ਪਹੁੰਚ ਕੇ ਇੱਕ ਲੱਖ ਰੁਪਏ ਦਾ ਇਨਾਮ ਜਿੱਤ ਸਕਦਾ ਹੈ। ਕਮਲ ਵਲੋਂ ਹੱਥ ਦੀ ਸਫਾਈ ਦੇ ਟ੍ਰਿਕ ਦਿਖਾਏ ਗਏ ਤੇ ਲੋਕਾਂ ਨੂੰ ਸਮਝਾਇਆ ਗਿਆ ਕਿ ਇਹ ਸਿਰਫ ਹੱਥ ਦੀ ਸਫਾਈ ਦਾ ਕਮਾਲ ਹੀ ਹੈ।

– ਮੁਕੰਦ ਕਮਲ, ਬਾਘਾਪੁਰਾਣਾ

ਸਰਗਰਮੀ ਮੇਲਾ ਵਿਸਾਖੀ

ਇਸ ਵਾਰ ਦਮਦਮਾ ਸਾਹਿਬ (ਤਲਵੰਡੀ ਸਾਬੋ) ਦੇ ਮੇਲੇ 'ਤੇ 13 ਅਤੇ 14 ਅਪ੍ਰੈਲ ਨੂੰ ਦੋ ਦਿਨ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀਆਂ ਬਠਿੰਡਾ ਅਤੇ ਰਾਮਪੁਰਾ ਇਲਾਕਾ ਇਕਾਈਆਂ ਵਲੋਂ, ਮੇਲੇ ਨੂੰ ਆਉਣ ਵਾਲੇ ਤਿੰਨ ਮੁੱਖ ਰਸਤਿਆਂ ਤੇ ਤਿੰਨ ਥਾਈਂ ਸਟੇਜਾਂ ਲਾ ਕੇ ਸੁਸਾਇਟੀ ਦਾ ਭਰਵਾਂ ਪ੍ਰਚਾਰ ਕੀਤਾ ਗਿਆ। ਸੁਸਾਇਟੀ ਦੇ ਸਰਗਰਮ ਵਰਕਰਾਂ ਨੇ ਦੋਵੇਂ ਦਿਨ "ਜਾਦੂ ਇੱਕ ਕਲਾ ਹੈ" ਦੇ ਨਾਅਰੇ ਨੂੰ ਰੂਪਮਾਨ ਕਰਦਿਆਂ ਲਗਾਤਾਰ ਘੰਟਿਆਂ ਬੱਧੀ ਹੱਥ ਦੀ ਸਫਾਈ ਦੇ ਟ੍ਰਿਕ ਦਿਖਾ ਕੇ ਆਮ ਲੋਕਾਂ ਵਿੱਚ ਪਾਏ ਜਾਂਦੇ ਵਹਿਮ ਭਰਮ ਦੂਰ ਕਰਨ ਦੇ ਯਤਨ ਕੀਤੇ। ਇਹਨਾਂ ਸਟੇਜਾਂ ਨੇ ਮੇਲਾ ਵੇਖਣ ਹਜ਼ਾਰਾਂ ਲੋਕਾਂ ਦੀਆਂ ਭੀੜਾਂ ਨੂੰ ਆਪਣੇ ਵੱਲ ਖਿੱਚੀ ਰੱਖਿਆ। ਸਾਰੀਆਂ ਸਟੇਜਾਂ ਤੋਂ ਹੀ ਹਜ਼ਾਰਾਂ ਰੁਪਏ ਕੀਮਤ ਦਾ ਤਰਕਸ਼ੀਲ ਸਾਹਿਤ ਸਸਤੇ ਭਾਅ ਲੋਕਾਂ ਤੱਕ ਪਹੁੰਚਾਇਆ।

ਮੇਲੇ ਦੇ ਮੌਕੇ ਤੇ ਸੁਸਾਇਟੀ ਦੇ ਇਸ ਪ੍ਰੋਗਰਾਮ ਨੂੰ ਸਫਲਤਾ, ਤਲਵੰਡੀ ਸਾਬੋ ਐਡਹਾਕ ਇਕਾਈਦੇ ਕਨਵੀਨਰ ਸ੍ਰੀ ਅਵਤਾਰ ਸਿੰਘ ਐਡਵੋਕੇਟ ਅਤੇ ਬਠਿੰਡਾ ਇਕਾਈ ਦੇ ਕਾਰਕੁੰਨ ਸ੍ਰੀ ਬਲਰਾਜ ਸਿੰਘ ਦੇ ਅਣਥੱਕ ਯਤਨਾਂ ਸਦਕਾ ਹੀ ਮਿਲੀ। ਇਸ ਪ੍ਰੋਗਰਾਮ ਵਿੱਚ ਬਠਿੰਡਾ ਤੇ ਰਾਮਪੁਰਾ ਇਕਾਈਆਂ ਤੋਂ ਇਲਾਵਾ ਬੁਢਲਾਡਾ, ਮਾਨਸਾ, ਸਰਦੂਲਗੜ੍ਹ, ਡੱਬਵਾਲੀ ਤੇ ਕਾਲਿਆਂ ਵਾਲੀ ਇਕਾਈਆਂ ਦੇ ਵਰਕਰਾਂ ਨੇ ਵੀ ਸਹਿਯੋਗ ਦਿੱਤਾ।

– ਬਲਦੇਵ ਸਿੰਘ ਸਕੱਤਰ
ਇਕਾਈ ਬਠਿੰਡਾ



## ਸੰਪਾਦਕੀ ਡਾਕ

ਆਰਟੀਕਲ 'ਧਰਮ, ਮਨੱਖਤਾ ਤੇ ਵਿਗਿਆਨ' ਕਾਬਿਲੇ ਤਾਰੀਫ ਸੀ। ਇੱਥੋਂ ਤੱਕ ਪੜ੍ਹੇ ਲਿਖੇ ਬੰਦੇ ਵੀ ਅਸਲੀ ਗਿਆਨ ਦੀ ਜੋਤ ਵਿਹੂਣੇ ਹਨ। ਸਕੂਲਾਂ, ਕਾਲਜਾਂ ਆਦਿ ਵਿੱਚ ਵੀ 'ਤਰਕਸ਼ੀਲ' ਦੇ ਅੰਕ ਪੁੱਜਣ ਤਾਂ ਕਿ ਵਿਦਿਆਰਥੀ ਵਰਗ ਜਾਗਰੂਕ ਹੋ ਸਕੇ।

ਬੀ. ਏ. ਲਾਂਬੜਾ, ਅਮਰਜੀਤ ਕੌਰ, ਉਪਲ ਖਾਲਸਾ ਜਲੰਧਰ।

ਇਸ ਪਾਠਕ ਵੱਲੋਂ ਇਕੱਠੇ ਹੀ ਸੱਤ ਅੱਠ ਪੋਸਟ ਕਾਰਡ ਆਏ ਹਨ। ਪਾਠਕ ਇੱਕੋ ਖਤ ਵਿੱਚ ਆਪਣੇ ਵਿਚਾਰ ਭੇਜੇ ਤਾਂ ਜਿਆਦਾ ਠੀਕ ਹੈ। ਇੱਕੋ ਆਦਮੀ ਦੁਆਰਾ ਸੱਤ ਅੱਠ ਖਤ ਲਿਖਣ ਵਿੱਚ ਜਿੱਥੇ ਵਾਧੂ ਖਰਚਾ ਅਤੇ ਵਾਧੂ ਕਾਗਜ਼ ਜਾਇਆ ਹੁੰਦਾ ਹੈ ਉਥੇ ਡਾਕ ਵਿਭਾਗ ਤੇ ਵੀ ਵਾਧੂ ਬੋਝ ਪੈਂਦਾ ਹੈ।

–ਸੰਪਾਦਕੀ ਬੋਰਡ

ਤਰਕਸ਼ੀਲ ਰਸਾਲਾ ਤੇ ਸਾਹਿਤ ਪੜ੍ਹਕੇ ਨਵੀਂ ਰੋਸ਼ਨੀ ਮਿਲਦੀ ਹੈ। ਹੌਸਲਾ ਤੇ ਦਲੇਰੀ ਵਧੀ ਹੈ, ਵਹਿਮਾਂ ਭਰਮਾਂ ਤੋਂ ਛੁਟਕਾਰਾ ਹੋਇਆ ਹੈ। ਹਰ ਸਮੱਸਿਆ ਦਾ ਹੱਲ ਤਰਕਸ਼ੀਲ ਨਜ਼ਰੀਏ ਤੋਂ ਕਰਨ ਦੀ ਆਦਤ ਬਣ ਗਈ ਹੈ।

ਨਿਰਮਲ ਸਿੰਘ, ਕਪੂਰਥਲਾ।

ਸੰਪਾਦਕੀ (ਮਾਰਚ ਅਪਰੈਲ ਅੰਕ ਲਈ) 'ਸੱਭਿਆਚਾਰਕ ਮੇਲਿਆਂ ਦੀ ਸਾਰਥਿਕਤਾ' ਸਲਾਹੁਣਯੋਗ ਸੀ, ਡਾ. ਸੁਰੇਸ਼ ਰਤਨ ਦਾ ਲਿਖਿਆ ਲੇਖ 'ਧਰਮ ਮਨੁੱਖਤਾ ਤੇ ਵਿਗਿਆਨ' ਬਾਰੇ ਕੋਈ ਸ਼ੱਕ ਨਹੀ ਕਿ ਮਨੁੱਖਤਾ ਦਾ ਕਤਲ ਹੋ ਰਿਹਾ ਹੈ। ਸੰਵੇਦਨਸ਼ੀਲ ਮਨੁੱਖ ਦਾ ਨਿਰਾਸ਼ ਹੋ ਜਾਣਾ ਸੁਭਾਵਿਕ ਹੈ। ਮਨੁੱਖਤਾ ਦੀ ਰਾਖੀ ਵੀ ਦ੍ਰਿੜ ਹੌਸਲੇ ਵਾਲੇ ਹੀ ਕਰਦੇ ਹਨ। ਅਖੀਰਲੇ ਪੰਨੇ ਤੇ ਸੰਕਰਤਾਇਨ ਦਾ ਅਰਟੀਕਲ ਤੁਹਾਡੇ ਆਪਣੇ ਅੰਦਰਲੇ ਦੀ ਤਸਵੀਰ ਬਾਹਰ ਉਕਰਦਾ ਹੈ। ਅਜਿਹੇ ਆਰਟੀਕਲ ਦਿੰਦੇ ਰਿਹਾ ਕਰੋ।

ਸਿਮਰਜੀਤ ਸਿੰਮੀ, ਭਾਗੀਕੇ (ਫਰੀਦਕੋਟ)

ਮਾਰਚ–ਅਪ੍ਰੈਲ ਅੰਕ ਲਈ ਕਵਿਤਾ 'ਆਖਰ ਕਦ ਤੱਕ......' ਤੇ ਆਰਟੀਕਲ 'ਹੱਥ ਦੀਆਂ ਲਕੀਰਾਂ' ਪਸੰਦ ਆਏ। ਸਾਡੀ ਬੇਨਤੀ ਸਵੀਕਾਰ ਕਰਦਿਆਂ ਇਸ ਨੂੰ ਮਾਸਿਕ ਕਰੋ। ਦੋ ਮਹੀਨੇ ਦੀ ਉਡੀਕ ਔਖੀ ਹੈ।

ਇਕਬਾਲ ਰਸੂਲ ਪੁਰੀ, ਮੀਨਾ ਰਾਣੀ,
ਡਾ. ਰਾਜਿੰਦਰ ਜੇਥੀ, ਚਰਨਜੀਤ, ਨੀਟੂ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵਲੋਂ ਤਰਕਸ਼ੀਲ ਸਕੂਲ ਖੋਲ੍ਹਣ ਦਾ ਵਿਚਾਰ ਬੇਹੱਦ ਸਲਾਹੁਣਯੋਗ ਹੈ। ਲੋਕਾਂ ਨੂੰ ਅਪੀਲ ਹੈ ਕਿ ਇਸ ਵਿੱਚ ਬੱਚਿਆਂ ਦੇ ਭਵਿੱਖ ਸੁਰੱਖਿਅਤ ਕਰਨ ਅਤੇ ਇਸ ਲਈ ਖੁੱਲਕੇ ਯੋਗਦਾਨ ਪਾਉਣ।

ਗੁਰਮੇਲ ਸਿੰਘ, ਰਾਜਗੜ੍ਹ ਕੁਬੇ (ਬਠਿੰਡਾ)

ਤਰਕਸ਼ੀਲ ਰਸਾਲਾ ਜਾਣਕਾਰੀ ਭਰਪੂਰ ਰਸ਼ਾਲਾ ਹੈ। ਬ੍ਰਹਿਮੰਡ ਬਾਰੇ ਆਰਟੀਕਲ ਮੈਨੂੰ ਬਹੁਤ ਪਸੰਦ ਆਉਦੇ ਹਨ। ਤੁਸੀ ਦੋ ਕੁ ਪੇਜ਼ ਦਾ ਆਰਟੀਕਲ ਹੀ ਦਿੰਦੇ ਹੋ। ਕੁਝ ਹੋਰ ਵਿਸਥਾਰ ਕਰਕੇ ਧੰਨਵਾਦੀ ਬਣਾਉ।

ਹਰਮਿੰਦਰ ਸਿੰਘ, ਪਿੰਡ ਭੋਲਾ।

ਮਾਰਚ–ਅਪ੍ਰੈਲ ਦੇ ਅੰਕ ਦੀ ਸੰਪਾਦਕੀ 'ਸਭਿਆਚਾਰ ਮੇਲਿਆਂ ਦੀ ਸਾਰਥਿਕਤਾ' ਵਿੱਚ ਮੌਕਾਪ੍ਰਸਤ ਗਾਇਕਾਂ ਦੀ ਸਹੀ ਤਸਵੀਰ ਖਿੱਚੀ ਹੈ। ਰਾਜਪਾਲ ਵਲੋਂ ਚਾਰਲਸ ਡਾਰਵਿਨ ਬਾਰੇ ਦਿੱਤੀ ਜਾਣਕਾਰੀ ਵਧੀਆ ਲੱਗੀ।

ਅਮਰੀਕ ਸਿੰਘ ਦਿਆਲ, ਕਾਲੇਵਾਲ ਬੀਤ, (ਹੁਸ਼ਿਆਰਪੁਰ)

ਮਾਰਚ–ਅਪ੍ਰੈਲ ਅੰਕ ਦੀ ਜਾਣਕਾਰੀ ਤੋਂ ਖੁਸ਼ ਹੋਕੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਮੈਂਬਰ ਬਣਨ ਦਾ ਫੈਸਲਾ ਕਰ ਲਿਆ ਹੈ। ਕ੍ਰਿਪਾ ਕਰਕੇ ਆਪਣਾ ਦਫਤਰ ਖਨੌਰੀ ਮੰਡੀ ਵਿੱਚ ਵ੍ਹੀ ਖੋਲ੍ਹੋ!

ਜਸਪ੍ਰੀਤ ਸਿੰਘ, ਸੁਰਜੀਤ ਮੈਡੀਕਲ ਹਾਲ, ਖਨੌਰੀ ਮੰਡੀ (ਸੰਗਰੂਰ)

ਅਸੀ ਸਾਡੇ ਸਾਰੇ ਸਾਥੀਆਂ ਵਲੋਂ ਤਰਕਸ਼ੀਲਾਂ ਅਤੇ ਉਹਨਾਂ ਸਭ ਵਿਅਕਤੀਆਂ ਦੇ ਧੰਨਵਾਦੀ ਹਾਂ ਜਿੰਨ੍ਹਾਂ ਸਾਨੂੰ ਜੰਡ ਵੱਢਣ ਦੀਆਂ ਸ਼ੁਭਕਾਮਨਾਵਾਂ ਭੇਜੀਆਂ। ਇਸ ਨਾਲ ਸਾਡੇ ਹੌਸਲੇ ਵਧੇ ਤੇ ਅਸੀਂ ਸੁਸਾਇਟੀ ਲਈ ਹਰ ਪ੍ਰਕਾਰ ਸਹਿਯੋਗ ਦੇਣ ਲਈ ਹਾਜ਼ਰ ਰਹਾਂਗੇ। ਤਰਕਸ਼ੀਲ ਸੁਸਾਇਟੀ ਤੋਂ ਹੀ [illegible]ਨੂੰ ਅਜਿਹਾ ਕਰਨ ਲਈ ਹੌਸਲਾ ਮਿਲਿਆ।

ਭੋਲਾ ਸਿੰਘ, ਤਿੱਤਰ ਸਿੰਘ, ਰੇਸ਼ਮ ਅਤੇ ਪ੍ਰਤਾਪ (ਬੁਗਰਾਂ), ਰਾਮਪੁਰਾ ਫੂਲ

ਅੰਕ ਨੰ:21 ਮਈ-ਜੂਨ 95 ਰਜਿ:ਨੰ:-35/AC/91/TL

# ਮਈ ਦਿਵਸ

ਸੰਸਾਰ ਭਰ ਦੇ ਮਜ਼ਦੂਰ ਪਹਿਲੀ ਮਈ ਨੂੰ ਕੌਮਾਂਤਰੀ ਮਜ਼ਦੂਰ ਦਿਵਸ ਵਜੋਂ ਮਨਾਉਂਦੇ ਆ ਰਹੇ ਹਨ। ਬਹੁਤੇ ਵਾਰੀ ਸ਼ਿਕਾਗੋ ਦੇ ਸ਼ਹੀਦਾਂ ਪ੍ਰਤੀ ਇਹ ਰਸਮੀ ਸ਼ਰਧਾਂਜਲੀ ਸਮਾਰੋਹ ਹੋ ਨਿਬੜਦਾ ਹੈ। ਕਾਮਿਆਂ ਨੂੰ ਇਹ ਵੀ ਨਹੀਂ ਪਤਾ ਹੁੰਦਾ ਕਿ ਇਸ ਦਿਨ ਦਾ ਕੀ ਇਤਿਹਾਸ ਹੈ ਤੇ ਕੀ ਮਹੱਤਤਾ ਹੈ ? ਇੱਕ ਵਾਰ ਸੰਧਵਾਂ ਸਪਿਨਿੰਗ ਮਿੱਲ ਦੇ ਪ੍ਰਧਾਨ ਨੂੰ ਆਪਣੇ ਭਾਸ਼ਨ ਵਿੱਚ ਪਹਿਲੀ ਮਈ ਨੂੰ ਭਾਰਤ ਦੀ ਆਜ਼ਾਦੀ ਦਾ ਦਿਵਸ ਆਖਦੇ ਸੁਣਿਆ ਗਿਆ ਹੈ। ਡੇਢ ਹਜ਼ਾਰ ਕਾਮਿਆਂ ਦੇ ਆਗੂ ਮੂੰਹੋਂ ਅਜਿਹੀ ਗੱਲ ਸੁਣਕੇ ਦੁੱਖ ਹੁੰਦਾ ਹੈ। ਕਾਮਿਆਂ ਵਿੱਚ ਆਪਣੇ ਸ਼ਹਿਰੀ ਤੇ ਸੰਵਿਧਾਨਕ ਹੱਕਾਂ, ਫੈਕਟਰੀ ਜਾਂ ਟਰੇਡ ਯੂਨੀਅਨ ਕਾਨੂੰਨਾਂ ਬਾਰੇ ਜਾਨਣ ਦੀ ਰੁਚੀ ਸੁੱਤੀ ਪਈ ਹੈ ਅਤੇ ਉਹਨਾਂ ਦੇ ਬਹੁਤੇ ਆਗੂ ਇਹ ਜਾਣਕਾਰੀ ਦੇਣਾ ਜ਼ਰੂਰੀ ਵੀ ਨਹੀਂ ਸਮਝਦੇ। ਕਾਮਿਆਂ ਦੀ ਜ਼ਿੰਦਗੀ ਅਤੇ ਸੰਘਰਸ਼ ਵਿੱਚ ਦੁਹਰਾਓ ਦਾ ਬੋਲ ਬਾਲਾ ਹੈ। ਜਾਨਣ ਜਾਂ ਪੜਤਾਲਣ ਦੀ ਰੁਚੀ ਗੈਰ-ਹਾਜ਼ਰ ਹੈ। ਮਈ ਦਿਵਸ ਤੇ 'ਤਰਕਸ਼ੀਲ' ਸੱਚ ਜਾਨਣ ਅਤੇ ਜਿਉਣ ਦੇ ਲੈਨਿਨ ਦੇ ਹਵਾਲੇ ਨਾਲ ਕੁਝ ਬੁਨਿਆਦੀ ਨਿਯਮਾਂ ਦੀ ਚਰਚਾ ਕਰੇਗਾ।

ਪਹਿਲੀ ਗੱਲ, ਜੇ ਅਸੀਂ ਕਿਸੇ ਚੀਜ਼ ਦਾ ਸੱਚਾ ਗਿਆਨ ਲੈਣਾ ਹੈ ਤਾਂ ਸਾਨੂੰ ਇਸ ਦੇ ਸਾਰੇ ਪੱਖਾਂ, ਇਸ ਦੇ ਸਬੰਧਾਂ ਅਤੇ ਵਿਚਲੀਆਂ ਸਿਫਤਾਂ ਨੂੰ ਦੇਖਣਾ ਤੇ ਪਰਖਣਾ ਚਾਹੀਦਾ ਹੈ। ਇਹ ਇੱਕ ਐਸੀ ਚੀਜ਼ ਹੈ ਜਿਸਨੂੰ ਪੂਰੀ ਤਰ੍ਹਾਂ ਪ੍ਰਾਪਤ ਕਰਨ ਦੀ ਅਸੀਂ ਕਦੇ ਆਸ ਨਹੀਂ ਰੱਖ ਸਕਦੇ, ਇਹ ਗੱਲ ਸਾਨੂੰ ਕੱਟੜਮੁਖੀ ਹੋਣ ਤੋਂ ਬਚਾਉਂਦੀ ਹੈ। ਦੂਜੀ ਗੱਲ, ਵਿਰੋਧ ਵਿਕਾਸੀ ਤਰਕ ਵਿੱਦਿਆ ਮੰਗ ਕਰਦੀ ਹੈ ਕਿ ਹਰ ਚੀਜ਼ ਨੂੰ ਵਿਕਾਸ ਵਿੱਚ, ਤਬਦੀਲੀ ਵਿੱਚ, ਸਵੈ ਹਰਕਤ ਵਿੱਚ ਲਿਆ ਜਾਵੇ। ਤੀਜੀ ਗੱਲ, ਕਿਸੇ ਚੀਜ਼ ਦੀ ਪੂਰੀ ਪਰਿਭਾਸ਼ਾ ਵਿੱਚ ਸਾਰਾ ਮਨੁੱਖੀ ਤਜਰਬਾ ਸ਼ਾਮਲ ਹੋਣਾ ਚਾਹੀਦਾ ਹੈ, ਸਚਾਈ ਦੀ ਕਸਵੱਟੀ ਵਜੋਂ ਵੀ ਤੇ ਮਨੁੱਖੀ ਲੋੜਾਂ ਨਾਲ ਇਸ ਦੇ ਸਬੰਧ ਦੇ ਅਮਲੀ ਸੂਚਕ ਵਜੋਂ ਵੀ। ਚੌਥੀ ਗੱਲ, ਵਿਰੋਧ ਵਿਕਾਸੀ ਤਰਕ ਵਿੱਦਿਆ ਇਹ ਕਹਿੰਦੀ ਹੈ ਕਿ ਸਚਾਈ ਹਮੇਸ਼ਾ ਠੋਸ ਹੁੰਦੀ ਹੈ, ਕਦੀ ਭਾਵ-ਵਾਚੀ ਨਹੀਂ ਹੁੰਦੀ। ਅੰਤ ਵਿੱਚ ਅੱਗੇ ਵਧਣ ਦੇ ਨਾਲ ਨਾਲ ਆਓ ਡੂੰਘਾਈ ਵਿੱਚ ਵੀ ਜਾਈਏ।



| If Undelivered Please Return To:- | BOOK-POST (PRINTED MATTER) |
| --- | --- |
| TARAKSHEEL<br>Post Box No.22<br>BARNALA-148101 | To............................................<br>............................................<br>............................................ |